ੴ ਵਾਹਿਗੁਰੂ ਜੀ ਕੀ ਫਤਹਿ॥

# ਗੁਰਮਤਿ ਸੰਗੀਤ : ਪੜਤਾਲ ਸ਼ਬਦ ਗਾਇਨ

ਡਾ. ਕੰਵਲਜੀਤ ਸਿੰਘ
ਸਵਰਲੀਨ

ਗੁਰਮਤਿ ਪ੍ਰਕਾਸ਼ਨ

**GURMAT SANGEET : PARHTAAL SHABAD GAYAN**

**by**
**Dr. Kanwaljit Singh**
**Swarleen**
drkanwaljitsingh@gmail.com
swarleen.kjs@gmail.com
91- 981 537 2017

ISBN : 978-93-80210-03-2
ਸਾਲ : 2010
ਮੁੱਲ : 250 ਰੁ
$ 20
£ 12

ਪ੍ਰਕਾਸ਼ਕ
ਗੁਰਮਤਿ ਪ੍ਰਕਾਸ਼ਨ 13 ਫੇਜ਼-1 ਅਰਬਨ ਅਸਟੇਟ ਪਟਿਆਲਾ।
Ph-91-9815616558, 91-175-2280226
gurmatprakashan@yahoo.co.in

ਲੇ-ਆਊਟ ਏ. ਪੀ. ਸਿੰਘ

ਪ੍ਰਿੰਟਰ
ਆਨੰਦ ਸਨਜ਼, ਦਿੱਲੀ

# ਸਮਰਪਣ

ਪੂਜਨੀਕ ਮਾਤਾ ਪਰਮਜੀਤ ਕੌਰ ਜੀ

ਨੂੰ ਜਿਨ੍ਹਾਂ ਨੇ ਆਪਨਾ ਪੂਰਾ ਜੀਵਨ ਗੁਰਮਤਿ ਆਸ਼ੇ ਅਨੁਸਾਰੀ ਬਤੀਤ ਕਰਦਿਆਂ

ਸੰਗਤਾਂ ਨੂੰ ਕੀਰਤਨ ਨਾਲ ਜੋੜੀ ਰਖਿਆ

ਅਤੇ ਸ਼ਬਦ-ਕੀਰਤਨ ਦੀ ਦਾਤ

ਸਾਡੀ ਝੋਲੀ ਵੀ ਪਾਈ।

# ਆਦਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੰਗੀਤਕ ਸਿਰਲੇਖ, ਸੰਕੇਤ ਅਤੇ ਹਵਾਲੇ ਸ਼ਬਦ ਕੀਰਤਨ ਪ੍ਰਸਤੁਤੀਆਂ ਹਿਤ ਇਕ ਮੌਲਿਕ ਸੰਗੀਤ ਵਿਧਾਨ ਸਿਰਜਦੇ ਹਨ। ਇਨ੍ਹਾਂ ਵਿਚ ਪ੍ਰਯੋਗ ਹੋਣ ਵਾਲੇ ਰਾਗ, ਗਾਇਨ/ਕਾਵਿ ਸ਼ੈਲੀਆਂ, ਸਥਾਈ ਅਤੇ ਅੰਤਰਿਆਂ ਦੀ ਵੰਡ ਦਰਸਾਉਂਦੇ ਅੰਕ, ਆਦਰਸ਼ ਕੀਰਤਨੀਏ ਦੇ ਗੁਣ, ਸ਼ਬਦ ਕੀਰਤਨ ਦਾ ਮੂਲ ਮਨੋਰਥ ਆਦਿ ਵਰਗੇ ਸਮੂਹ ਵਿਸ਼ਿਆਂ ਸਬੰਧੀ ਸੇਧ ਦਿਤੀ ਗਈ ਹੈ, ਜੋ ਗੁਰਮਤਿ ਸੰਗੀਤ ਦੇ ਸੰਗੀਤ ਵਿਗਿਆਨ ਨੂੰ ਨਿਸ਼ਚਿਤ ਤੇ ਮੌਲਿਕ ਸਰੂਪ ਪ੍ਰਦਾਨ ਕਰਦਿਆ ਇਸ ਨੂੰ ਦੂਜੀਆਂ ਸਮਕਾਲੀਨ ਕੀਰਤਨ ਪਰੰਪਰਾਵਾਂ ਚੋਂ ਵੱਖਰੀ ਪਹਿਚਾਣ ਦੀ ਧਾਰਣੀ ਬਣਾਉਂਦੀ ਹੈ।

ਗੁਰਮਤਿ ਸੰਗੀਤ ਦੀਆਂ ਸ਼ਾਸਤਰੀ ਅਤੇ ਲੋਕ ਅੰਗ ਦੀਆਂ ਗਾਇਨ ਸ਼ੈਲੀਆਂ ਦੇ ਮੂਲ ਅੰਸ਼ ਭਾਵੇਂ ਭਾਰਤੀ ਸੰਗੀਤ ਵਿਚੋਂ ਗ੍ਰਹਿਣ ਕੀਤੇ ਗਏ ਹਨ, ਪਰ ਇਨ੍ਹਾਂ ਦੇ ਗੁਰੂ ਸਾਹਿਬਾਂ ਦੁਆਰਾ ਵਰੋਸਾਏ ਮਰਿਆਦਾਗਤ ਪ੍ਰਯੋਗ ਨੇ ਸਿੱਖ ਧਰਮ ਦੀ ਸ਼ਬਦ ਕੀਰਤਨ ਪਰੰਪਰਾ ਵਿਚ ਮੌਲਿਕ ਸਰੂਪ ਪ੍ਰਦਾਨ ਕੀਤਾ ਹੈ, ਜਿਸ ਵਿਚ ਨਿਰਧਾਰਤ ਰਾਗ, ਗਾਇਨ ਸ਼ੈਲੀਆਂ, ਪ੍ਰਸੰਗ ਅਤੇ ਮਰਿਆਂਦਾ ਦਾ ਮਹੱਤਵਪੂਰਨ ਸਥਾਨ ਹੈ।

ਗੁਰਮਤਿ ਸੰਗੀਤ ਦੀਆਂ ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ ਵਿਚ ਪੜਤਾਲ ਸ਼ਬਦ ਗਾਇਨ ਵਿਸ਼ੇਸ਼ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅੰਤਰਗਤ ਸ੍ਰੀ ਗੁਰੂ ਰਾਮਦਾਸ ਜੀ ਦੇ 19 ਪੜਤਾਲ ਸ਼ਬਦ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚੇ 36 ਪੜਤਾਲ ਸ਼ਬਦ ਦਰਜ ਹਨ। ਪੜਤਾਲ ਗਾਇਨ ਸ਼ੈਲੀ ਵਿਚ ਨਿਰਧਾਰਤ ਰਾਗ ਦੇ ਅੰਤਰਗਤ ਸਥਾਈ ਅਤੇ ਅੰਤਰਿਆਂ ਲਈ ਵੱਖ-ਵੱਖ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਧਰੁਪਦ ਅਤੇ ਖ਼ਿਆਲ ਅੰਗ ਵਿਚ ਗਇਨ ਕੀਤੇ ਜਾਣ ਵਾਲੀ ਗੁਰਮਤਿ ਸੰਗੀਤ ਦੀ ਇਸ ਮੌਲਿਕ ਗਾਇਨ ਸ਼ੈਲੀ ਦਾ ਪ੍ਰਚਲਨ ਸੰਗੀਤ ਦੀ ਕਿਸੇ ਹੋਰ ਪ੍ਰਣਾਲੀ ਜਾਂ ਪੱਧਤੀ ਵਿਚ ਨਹੀਂ ਮਿਲਦਾ। ਇਹ ਗਾਇਨ ਸ਼ੈਲੀ ਸਿੱਖ ਗੁਰੂ ਸਾਹਿਬਾਂ ਦੀ ਸੰਗੀਤ ਪਰੰਪਰਾ ਨੂੰ ਦੇਣ ਹੈ।

ਵਰਤਮਾਨ ਵਿਚ ਪੜਤਾਲ ਗਾਇਨ ਸ਼ੈਲੀ ਦੀਆਂ ਪ੍ਰਸਤੁਤੀਆਂ ਕੁਝ ਗਿਣੇ ਚੁਣੇ ਕੀਰਤਨੀਆਂ ਦੀ ਸਿਮ੍ਰਤੀ ਦਾ ਹਿੱਸਾ ਹਨ। ਸਿਖ ਸੰਗੀਤ ਦੀ ਇਸ ਮੌਲਿਕ ਧਰੋਹਰ ਦੀ ਸੰਭਾਲ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 55 ਪੜਤਾਲ ਸ਼ਬਦਾਂ ਨੂੰ ਨਿਰਧਾਰਤ ਰਾਗਾਂ ਵਿਚ ਗੁਰਮਤਿ ਸੰਗੀਤ ਦੀ ਟਕਸਾਲੀ ਪਰੰਪਰਾ ਦੇ ਅਨੁਰੂਪ ਪੜਤਾਲ ਸ਼ਬਦ ਰੀਤਾਂ ਨੂੰ ਸੁਰਬੱਧ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ, ਤਾਂ ਜੋ ਗੁਰਮਤਿ ਸੰਗੀਤ ਦੇ ਵਿਦਿਆਰਥੀਆਂ ਅਤੇ ਸਿਖਿਆਰਥੀਆਂ ਦੀ ਇਸ

ਗਾਇਨ ਸ਼ੈਲੀ ਨਾਲ ਸਾਂਝ ਹੋਰ ਪਕੇਰੀ ਕੀਤੀ ਜਾ ਸਕੇ। ਸਾਡਾ ਇਹ ਯਤਨ ਰਿਹਾ ਹੇ ਕਿ ਰਾਗ ਤੱਤਾਂ ਅਤੇ ਤਾਲ ਲੈਅ ਦਾ ਪ੍ਰਯੋਗ ਬਾਣੀ ਵਿਚਲੇ ਭਾਵਾਂ ਨੂੰ ਪ੍ਰਮੁੱਖਤਾ ਨਾਲ ਸਰੋਤਿਆਂ ਤਕ ਸੰਚਾਰਿਤ ਕਰਨ ਦੇ ਯੋਗ ਹੋ ਸਕੇ।

ਪੁਸਤਕ ਦੇ ਆਰੰਭ ਵਿਚ ਪੜਤਾਲ ਸ਼ਬਦ ਗਾਇਨ ਦੇ ਵਿਭਿੰਨ ਪਰਿਪੇਖਾਂ ਨੂੰ ਵਿਚਾਰਿਆਂ ਗਿਆ ਹੈ। ਨਿਰਧਾਰਤ ਰਾਗਾਂ ਵਿਚ 55 ਪੜਤਾਲ ਸ਼ਬਦ ਰਚਨਾਵਾਂ ਦੀਆਂ ਸੁਰਲਿਪੀਆਂ ਨੂੰ ਸਰਲ ਢੰਗ ਨਾਲ ਲਿਖਿਆ ਗਿਆ ਹੈ। ਇਨ੍ਹਾਂ ਗਾਇਨ ਰਚਨਾਵਾਂ ਵਿਚ ਪ੍ਰਯੋਗ ਕੀਤੇ ਗਏ ਤਾਲਾਂ ਦੇ ਸਰੂਪਗਤ ਠੇਕੇ ਪੁਸਤਕ ਦੇ ਅੰਤ ਵਿਚ ਦਰਜ ਕੀਤੇ ਗਏ ਹਨ, ਜਿਨ੍ਹਾਂ ਵਿਚੋਂ ਕੁਝ ਅਪ੍ਰਚੱਲਤ ਅਤੇ ਗੁਰਮਤਿ ਸੰਗੀਤ ਦੇ ਮੌਲਿਕ ਤਾਲ ਵੀ ਹਨ। ਪੜਤਾਲ ਗਾਇਨ ਸ਼ੈਲੀ ਨੂੰ ਕੇਵਲ ਸੰਗੀਤਕ ਪ੍ਰਗਟਾਵਿਆਂ ਦੀ ਪਛਾਣ ਤੋਂ ਬਾਹਰ ਲਿਆਉਂਦਿਆਂ ਥਾਂ ਪੁਰ ਥਾਂ ਪੜਤਾਲ ਸ਼ਬਦਾਂ ਦੇ ਸੰਦਰਭ ਅਤੇ ਆਸ਼ੇ ਨਾਲ ਸਬੰਧਤ ਬਾਣੀ ਪ੍ਰਮਾਣ ਤੇ ਹਵਾਲੇ ਵੀ ਦਰਜ ਕੀਤੇ ਗਏ ਹਨ।

ਇਹ ਕਾਰਜ ਕਠਿਨ ਸੀ, ਜਿਸ ਨੂੰ ਵਾਹਿਗੁਰੂ ਨੇ ਆਪਨੀ ਮਿਹਰ ਸਦਕਾ ਪੂਰਾ ਕਰਵਾਇਆ ਹੈ। ਅਸੀਂ ਧਨਵਾਦੀ ਹਾਂ ਅਤਿ ਸਤਿਕਾਰਯੋਗ ਡਾ. ਗੁਰਨਾਮ ਸਿੰਘ ਜੀ ਦੇ ਜਿਨ੍ਹਾਂ ਨੇ ਗੁਰੂ ਸਾਹਿਬਾਂ ਦੁਆਰਾ ਵਰੋਸਾਈ ਸ਼ਬਦ ਕੀਰਤਨ ਪਰੰਪਰਾ ਨੂੰ ਅਕਾਦਮਿਕ ਪਧਰ 'ਤੇ ਲਾਗੂ ਕਰਵਾਉਂਦਿਆਂ ਗੁਰਮਤਿ ਸੰਗੀਤ ਨੂੰ ਵਿਸ਼ਵ ਸੰਗੀਤ ਵਿਚ ਵੱਖਰੀ ਪਹਿਚਾਣ ਦਿਵਾਈ, ਅਜੋਕੇ ਵਿਦਿਆਰਥੀਆਂ ਅਤੇ ਸਿਖਿਆਰਥੀਆਂ ਵਿਚ ਇਸ ਦੇ ਪਰਚਾਰ ਪ੍ਰਸਾਰ ਹਿਤ ਵਿਸ਼ੇਸ਼ ਉਪਰਾਲੇ ਕੀਤੇ ਅਤੇ ਲੇਖਕਾਂ ਨੂੰ ਇਸ ਰਾਹ ਦਾ ਪਾਂਧੀ ਬਣਾਇਆ। ਇਸ ਕਾਰਜ ਨੂੰ ਪਰਕਾਸ਼ਿਤ ਕਰਨ ਵਿਚ ਪਿਤਾ ਇੰਜੀਨੀਅਰ ਦਲੀਪ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਹੈ ਜਿਨ੍ਹਾਂ ਨੇ ਬਚਪਨ ਤੋਂ ਹੀ ਗੁਰਬਾਣੀ ਅਤੇ ਕੀਰਤਨ ਨਾਲ ਜੋੜੀ ਰਖਿਆ। ਸਰਦਾਰਨੀ ਇਕਬਾਲ ਕੌਰ ਦੇ ਸਹਿਯੋਗ ਤੋਂ ਬਿਨ੍ਹਾਂ ਇਹ ਕਾਰਜ ਸੰਪੂਰਣ ਨਹੀਂ ਹੋ ਸਕਦਾ ਸੀ ਜਿਨ੍ਹਾਂ ਨੇ ਦਿਨ ਰਾਤ ਦੀ ਪਰਵਾਹ ਕੀਤੇ ਬਿਨ੍ਹਾਂ ਹਰ ਵੇਲੇ ਸਾਥ ਦਿੱਤਾ। ਇਨ੍ਹਾਂ ਦਾ ਕੇਵਲ ਧੰਨਵਾਦ ਕਰਨਾ ਤਾਂ ਇਕ ਰਸਮ ਜਿਹੀ ਲਗਦਾ ਹੈ, ਅਸੀਂ ਹਮੇਸ਼ਾਂ ਇਨ੍ਹਾਂ ਦੇ ਰਿਣੀ ਰਹਾਂਗੇ।

(ਸਵਰਲੀਨ)
2017-ਅਰਬਨ ਅਸਟੇਟ
ਫੇਜ਼ 2, ਪਟਿਆਲਾ।
swarleen.kjs@gmail.com

(ਡਾ. ਕੰਵਲਜੀਤ ਸਿੰਘ)
ਗੁਰਮਤਿ ਸੰਗੀਤ ਵਿਭਾਗ
ਪੰਜਾਬੀ ਯੂਨੀਵਰਸਿਟੀ,ਪਟਿਆਲਾ।
dr.kanwaljitsingh@gmail.com

# ਪੜਤਾਲ ਸ਼ਬਦ ਗਾਇਨ : ਵਿਭਿੰਨ ਪਰਿਪੇਖ

ਸ਼ਮੁੱਚਾ ਸਿੱਖੀ ਜੀਵਨ ਗੁਰਮਤਿ ਸਿਧਾਤਾਂ ਅਨੁਸਾਰ ਸ਼ਬਦ ਕੀਰਤਨ ਦੀ ਨਿਰਧਾਰਤ ਪਰੰਪਰਾ ਨਾਲ ਜੁੜਿਆ ਹੋਇਆ ਹੈ। ਸਿੱਖ ਧਰਮ ਵਿਚ ਜਨਮ ਤੋਂ ਅਕਾਲ ਚਲਾਣੇ ਤੱਕ ਦੀਆਂ ਸਮੂਹ ਸੰਸਕਾਰਕ ਰਸਮਾਂ ਦੀ ਸੰਪੂਰਨਤਾ ਲਈ ਅਕਾਲ ਪੁਰਖ ਦਾ ਓਟ ਆਸਰਾ ਲੈਦਿਆਂ ਗੁਰਬਾਣੀ ਗਾਇਨ ਪ੍ਰਸਤੁਤੀਆਂ ਦਾ ਵਿਸ਼ੇਸ਼ ਮਰਿਆਦਾਗਤ ਪਰਚਲਨ ਗੁਰੂ ਕਾਲ ਤੋਂ ਚਲਿਆ ਆ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੁਆਰਾ ਵੱਖ-ਵੱਖ ਕਾਵਿ/ਗਾਇਨ ਰੂਪਾਂ ਵਿਚ ਬਾਣੀ ਦੀ ਰਚਨਾਂ ਕੀਤੀ ਗਈ ਹੈ। ਜਿੰਨਾ ਵਿਚ ਪਦੇ, ਅਸ਼ਟਪਦੀਆਂ, ਪੜਤਾਲ ਗਾਇਨ ਨੂੰ ਸ਼ਾਸਤਰੀ ਅੰਗ (ਧਰੁਪਦ, ਖ਼ਿਆਲ) ਤੋਂ ਗਇਨ ਕਰਨ ਕਰਨ ਦੀ ਮਰਿਆਦਾ ਗੁਰੂ ਕਾਲ ਤੋਂ ਚਲੀ ਆ ਰਹੀ ਹੈ। ਵਰਤਮਾਨ ਸਮੇਂ ਪ੍ਰਾਪਤ ਗੁਰਮਤਿ ਸੰਗੀਤ ਗ੍ਰੰਥਾਂ ਅਤੇ ਟਕਸਾਲੀ ਕੀਰਤਨੀ ਪਰਵਾਰਾਂ ਦੀਆਂ ਪ੍ਰਸਤੁਤੀਆਂ ਤੋਂ ਸਪਸ਼ਟ ਹੈ ਕਿ ਸਮੇਂ ਸਮੇਂ ਸ਼ਬਦ ਗੁਰਮਤਿ ਸੰਗੀਤ ਪਰੰਪਰਾ ਵਿਚ ਭਾਰਤੀ ਤੇ ਹੋਰ ਸਮਕਾਲੀ ਸੰਗੀਤ ਸ਼ੈਲੀਆਂ ਦਾ ਪ੍ਰਭਾਵ ਪੈਂਦਾ ਰਿਹਾ, ਜਿਸ ਦੇ ਫਲਸਰੂਪ ਰਾਗਮਾਲਾ, ਗੁਲਦਸਤੇ ਅਤੇ ਭਾਰਤੀ ਸੰਗੀਤ ਵਿਚ ਪ੍ਰਚਲਤ ਰਾਗਾਂ ਵਿਚ ਸ਼ਬਦ ਕੀਰਤਨ ਦਾ ਗਾਇਨ ਸਿੱਖ ਕੀਰਤਨੀਆਂ ਦੁਆਰਾ ਕੀਤਾ ਜਾਣ ਲੱਗਾ। ਰਬਾਬੀਆਂ ਦੀ ਗਾਇਨ ਸ਼ੈਲੀ, ਵਿਭਿੰਨ ਟਕਸਾਲੀ ਕੀਰਤਨੀਆਂ ਦੀਆਂ ਪ੍ਰਸਤੁਤੀਆਂ, ਸ਼ਬਦ ਰੀਤਾਂ ਦੇ ਪਰਕਾਸ਼ਨ ਕਾਰਜ ਅਤੇ ਰਿਕਾਰਡਿੰਗਜ਼ ਦੇ ਰੂਪ ਵਿਚ ਉਪਲਬਧ ਵਿਸ਼ਾਲ ਸਮੱਗਰੀ ਸਿੱਖ ਸੰਗੀਤ ਦਾ ਅਣਮੋਲ ਖ਼ਜ਼ਾਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਾਵਿ/ਗਾਇਨ ਸ਼ੈਲੀਆਂ ਵਿਚ ਪੜਤਾਲ ਗਾਇਨ ਸ਼ੈਲੀ ਗੁਰਮਤਿ ਸੰਗੀਤ ਦੀ ਮੌਲਿਕਤਾ ਦਾ ਇਕ ਪਹਿਚਾਣ ਚਿੰਨ੍ਹ ਹੈ। ਪੜਤਾਲ ਗਾਇਨ ਦੀ ਉਦਾਹਰਣ ਵਿਸ਼ਵ ਦੀ ਕਿਸੇ ਹੋਰ ਸੰਗੀਤ ਪਰੰਪਰਾ ਵਿਚ ਨਹੀਂ ਮਿਲਦੀ। ਇਸ ਗਾਇਨ ਸ਼ੈਲੀ ਵਿਚ ਨਿਰਧਾਰਤ ਰਾਗ ਦੇ ਅੰਤਰਗਤ ਸ਼ਬਦ ਕੀਰਤਨ ਪ੍ਰਸਤੁਤ ਕਰਦਿਆਂ, ਪੜਤਾਲ ਸ਼ਬਦ ਵਿਚ ਪ੍ਰਯੁਕਤ ਕਾਵਿ ਛੰਦਾਂ ਅਨੁਸਾਰੀ ਵਿਭਿੰਨ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਪੜਤਾਲ ਗਾਇਨ ਲਈ ਖ਼ਿਆਲ ਜਾਂ ਧਰੁਪਦ ਅੰਗ ਦਾ ਗਾਇਨ ਪ੍ਰਸਤੁਤ ਕੀਤਾ ਜਾਂਦਾ ਹੈ। ਕਦੇ ਕਦੇ ਇਕ ਹੀ ਪੜਤਾਲ ਗਾਇਨ ਰਰਨਾ ਵਿਚ ਗਾਇਨ ਦੇ ਦੋਵੇਂ ਅੰਗਾਂ (ਖ਼ਿਆਲ ਅਤੇ ਧਰੁਪਦ) ਦਾ ਪ੍ਰਯੋਗ ਕੀਤਾ ਜਾਂਦਾ ਹੈ। ਪੜਤਾਲ ਸ਼ਬਦ ਬਾਣੀ ਰੂਪ ਗੁਰੂ ਰਾਮਦਾਸ ਜੀ ਦੁਆਰਾ ਸਿੱਖ ਸੰਗਤਾਂ ਦੀ ਝੋਲੀ ਪਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਵਿਚ ਪੜਤਾਲ ਸ਼ੈਲੀ ਦਾ ਪ੍ਰਯੋਗ ਕੇਵਲ ਗੁਰੂ

ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਹੀ ਕੀਤਾ ਗਿਆ ਹੈ। ਗੁਰਮਤਿ ਸੰਗੀਤ ਦੀ ਇਹ ਮੌਲਿਕ ਗਾਇਨ ਸ਼ੈਲੀ ਕੁਝ ਸਮੇਂ ਤੋਂ ਬਹੁ ਗਿਣਤੀ ਕੀਰਤਨੀਆਂ ਦੀ ਗਾਇਨ ਸ਼ੈਲੀ ਅਤੇ ਪ੍ਰਸਤੁਤੀਆਂ ਵਿਚੋਂ ਅਲੋਪ ਹੁੰਦੀ ਜਾ ਰਹੀ ਹੈ, ਜਿਸ ਦੀ ਸੰਭਾਲ ਲਈ ਸਾਰਥਕ ਯਤਨ ਅਤਿ ਜ਼ਰੂਰੀ ਹਨ। ਵਰਤਮਾਨ ਸਮੇਂ ਅਕਾਦਮਿਕ ਖੇਤਰ ਵਿਚ ਆਯੋਜਿਤ ਹੋਣ ਵਾਲੇ ਸ਼ਬਦ ਗਾਇਨ ਮੁਕਾਬਲਿਆਂ ਵਿਚ ਪੜਤਾਲ ਗਾਇਨ ਦੀਆਂ ਪ੍ਰਸਤੁਤੀਆਂ ਆਮ ਸੁਨਣ ਨੂੰ ਮਿਲਦੀਆਂ ਹਨ।

**ਪੜਤਾਲ ਬਾਣੀ-ਰਾਗ ਪ੍ਰਬੰਧ** : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅੰਤਰਗਤ ਸ੍ਰੀ ਗੁਰੂ ਰਾਮਦਾਸ ਜੀ ਦੇ 19 ਪੜਤਾਲ ਸ਼ਬਦ (ਬਿਲਾਵਲ, ਨਟ ਨਾਰਾਇਨ, ਸਾਰੰਗ, ਮਲਾਰ, ਕਾਨੜਾ, ਪ੍ਰਭਾਤੀ ਬਿਭਾਸ ਰਾਗਾਂ ਦੇ ਅਧੀਨ) ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚੇ 36 ਪੜਤਾਲ ਸ਼ਬਦ (ਆਸਾ, ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਨਟ ਨਾਰਾਇਨ, ਭੈਰਉ, ਸਾਰੰਗ, ਮਲਾਰ, ਕਾਨੜਾ, ਪ੍ਰਭਾਤੀ ਬਿਭਾਸ ਰਾਗਾਂ ਦੇ ਅੰਤਰਗਤ) ਦਰਜ ਹਨ। ਪੜਤਾਲ ਸ਼ਬਦ ਬਾਣੀ ਦੀ ਕਾਵਿਕ ਰਚਨਾ ਦੇ ਅੰਤਰਗਤ, ਕਿਸੇ ਇਕ ਕਾਵਿ ਛੰਦ ਨੂੰ ਸਮੁਚੇ ਸਬਦ ਦਾ ਆਧਾਰ ਨਹੀ ਰਖਿਆ, ਸਗੋਂ ਇਕ ਸ਼ਬਦ ਵਿਚ ਭਿੰਨ ਭਿੰਨ ਕਾਵਿ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਪੜਤਾਲ ਬਾਣੀ ਵਿਚ ਸਨਾਤਨੀ, ਦੇਸੀ ਅਤੇ ਮੌਸਮੀ ਵੰਨਗੀ ਦੇ ਰਾਗ ਪ੍ਰਯੋਗ ਕੀਤੇ ਗਏ ਹਨ, ਜਿਨ੍ਹਾਂ ਵਿਚੋਂ ਬਿਲਾਵਲ, ਰਾਮਕਲੀ, ਭੈਰਉ ਅਤੇ ਪ੍ਰਭਾਤੀ-ਬਿਭਾਸ ਸਨਾਤਨੀ ਰਾਗਾਂ ਦੇ ਅੰਤਰਗਤ, ਆਸਾ ਅਤੇ ਸੂਹੀ ਦੇਸੀ ਰਾਗਾਂ ਦੇ ਅਧੀਨ ਅਤੇ ਮਲਾਰ ਮੌਸਮੀ ਰਾਗਾਂ ਦੇ ਵਰਗ ਵਿਚ ਰੱਖੇ ਜਾ ਸਕਦੇ ਹਨ।

**ਪੜਤਾਲ ਬਾਣੀ-ਤਾਲ ਪ੍ਰਬੰਧ**:ਸ਼ਬਦ ਦੇ ਅੰਤਰਗਤ ਰਹਾਓ ਦੀ ਤੁੱਕ ਵਿਚ ਸ਼ਬਦ ਦਾ ਕੇਂਦਰੀ ਭਾਵ ਵਿਦਮਾਨ ਹੁੰਦਾ ਹੈ। ਗੁਰ-ਮਤਿ ਸੰਗੀਤ ਦੀਆਂ ਗਾਇਨ ਸ਼ੈਲੀਆਂ ਵਿਚ ਰਹਾਓ ਦੀ ਤੁੱਕ ਨੂੰ ਸਥਾਈ ਵਜੋਂ ਗਾਇਨ ਕੀਤਾ ਜਾਂਦਾ ਹੈ। ਪੜਤਾਲ ਬਾਣੀ ਦੇ ਅੰਤਰਗਤ ਅੰਕਾਂ ਦੇ ਅਨੁਸਾਰ ਸ਼ਬਦ ਨੂੰ ਸਥਾਈ ਅਤੇ ਅੰਤਰਿਆਂ ਦੇ ਰੂਪ ਵਿਚ ਵੰਡ ਕੇ ਗਾਇਨ ਕਰਦਿਆਂ, ਰਹਾਓ ਦੀ ਤੁੱਕ ਨੂੰ ਸਥਾਈ ਦੇ ਰੂਪ ਵਿਚ ਗਇਨ ਕਰਦਿਆਂ ਕਾਵਿ ਛੰਦ ਅਨੁਸਾਰ ਕਿਸੇ ਇਕ ਤਾਲ ਵਿਚ ਨਿਬੱਧ ਕੀਤਾ ਜਾਂਦਾ ਹੈ। ਸ਼ਬਦ ਦੀਆਂ ਬਾਕੀ ਤੁਕਾਂ ਨੂੰ ਅੰਕਾਂ ਅਨੁਸਾਰ ਅੰਤਰਿਆਂ ਵਿਚ ਵੰਡਦਿਆਂ ਹਰ ਅੰਤਰੇ ਲਈ ਕਾਵਿ ਛੰਦ ਨਾਲ ਸਮਾਨਤਾ ਰੱਖਣ ਵਾਲੀ ਤਾਲ ਵਿਚ ਨਿਬੱਧ ਕਰਕੇ ਗਾਵਿਆ ਜਾਂਦਾ ਹੈ।ਕਈ ਵੇਰ ਇਕੋ ਹੀ ਅੰਤਰੇ ਵਿਚ ਇਕ ਤੋਂ ਵੱਧ ਤਾਲ ਵੀ ਪ੍ਰਯੋਗ ਕਰ ਲਏ ਜਾਂਦੇ ਹਨ। ਭਾਈ ਹਰੀ ਸਿੰਘ, ਸਾਬਕਾ ਹਜ਼ੂਰੀ ਰਾਗੀ, ਸ੍ਰੀ ਹਰਿਮੰਦਰ ਸਾਹਿਬ, ਭਾਈ ਅਮਰੀਕ ਸਿੰਘ 'ਜ਼ਖਮੀ' ਅਤੇ ਹੋਰ ਪਰੰਪਰਾਗਤ ਗੁਰਮਤਿ ਸੰਗੀਤ ਘਰਾਣਿਆਂ/ਟਕਸਾਲਾਂ ਨਾਲ ਸਬੰਧਤ ਕੀਰਤਨੀਏ ਪੜਤਾਲ ਗਾਇਨ ਵਿਚ ਹਰ ਅੰਤਰੇ ਲਈ

ਇਕੋ ਹੀ ਤਾਲ ਦਾ ਪ੍ਰਯੋਗ ਕਰਦੇ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਹਰ ਅੰਤਰੇ ਦੀ ਸਮਾਪਤੀ 'ਤੇ ਸਥਾਈ ਵਿਚ ਪ੍ਰਵੇਸ਼ ਕਰਨ ਲਗਿਆਂ ਸ਼ਬਦ ਦੀ ਬੋਲ-ਤਿਹਾਈ ਦਾ ਪ੍ਰਚਲਨ ਵੀ ਸੁਣਨ ਨੂੰ ਮਿਲਦਾ ਹੈ। ਪੜਤਾਲ ਬਾਣੀ ਦੇ ਅੰਤਰਗਤ ਕਈ ਥਾਈਂ ਅੰਤਰਿਆਂ ਪਿਛੋਂ ਤਿਹਾਈ ਹਿਤ ਵਿਸ਼ੇਸ਼ ਤੁੱਕ ਤੁਕਾਂਤ ਬਾਣੀ ਵਿਚ ਪਹਿਲਾਂ ਹੀ ਅੰਕਿਤ ਕੀਤਾ ਹੋਇਆ ਹੈ।

**ਪੜਤਾਲ ਬਾਣੀ-ਕਾਵਿ ਪ੍ਰਬੰਧ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ, ਕਾਵਿ ਰਪ ਵਿਚ, ਇਕ ਗੇਯ ਰਚਨਾ ਵਜੋਂ ਦਰਜ ਕੀਤੀ ਗਈ ਹੈ। ਕਾਵਿ ਛੰਦ ਗਾਇਨ ਸ਼ੈਲੀ ਦੀ ਸੰਗੀਤਕ ਵਿਉਂਤ ਬਨਾਉਣ ਵਿਚ ਮੁੱਖ ਤੇ ਕੇਂਦਰੀ ਭੂਮੀਕਾ ਨਿਭਾਉਂਦੇ ਹਨ। ਕਾਵਿ ਛੰਦ ਦੇ ਆਧਾਰ 'ਤੇ ਕਿਸੇ ਵੀ ਗੇਯ ਰਚਨਾ ਲਈ ਤਾਲ ਅਤੇ ਲੈਅ ਦੀ ਚੋਣ ਕੀਤੀ ਜਾਂਦੀ ਹੈ। ਤਾਲ, ਸੰਗੀਤਕ ਮਹਲ ਦਾ ਤਲ ਭਾਵ ਆਧਾਰ ਹੁੰਦਾ ਹੈ, ਦੇ ਪ੍ਰਯੋਗ ਦੇ ਆਧਾਰ 'ਤੇ ਕਈ ਗਾਇਨ ਸ਼ੈਲੀਆਂ ਸਮੇਂ ਸਮੇਂ ਪਰਚਾਰ ਵਿਚ ਆਈਆਂ। ਪੜਤਾਲ ਬਾਣੀ ਵਿਚ ਪ੍ਰਯੋਗ ਕੀਤੇ ਗਏ ਵਿਭਿੰਨ ਕਾਵਿਕ ਛੰਦਾਂ ਦੇ ਆਧਾਰ 'ਤੇ ਪੜਤਾਲ ਗਾਇਨ ਸ਼ੈਲੀ ਵਿਚ ਸ਼ਬਦ ਦੀ ਪ੍ਰਸਤੁਤੀ ਕਰਦੇ ਸਮੇਂ ਇਕ ਤੋਂ ਵੱਧ ਤਾਲਾਂ ਦੇ ਪ੍ਰਯੋਗ ਦੀ ਪਰੰਪਰਾ ਪਰਚਾਰ ਵਿਚ ਆਈ ਜੋ ਵਰਤਮਾਨ ਸਮੇਂ ਤਕ ਗੁਰਮਤਿ ਸੰਗੀਤ ਪਰੰਪਰਾ ਵਿਚ ਪੜਤਾਲ ਗਾਇਕੀ ਦੀ ਪ੍ਰਮੁੱਖ ਵਿਸ਼ੇਸ਼ਤਾ ਵਜੋਂ ਵਿਸ਼ਵ ਸੰਗੀਤ ਵਿਚ ਆਪਣਾ ਨਿਵੇਕਲਾ ਸਥਾਨ ਰੱਖਦੀ ਹੈ। ਪੜਤਾਲ ਦੀ ਕਾਵਿ-ਰਚਨਾ ਦੀ ਲੈਆਤਮਿਕਤਾ ਵਿਚ ਇਸ ਸ਼ੈਲੀ ਦੀ ਮੌਲਿਕਤਾ ਅਤੇ ਰਹੱਸ ਵਿਦਮਾਨ ਹੁੰਦਾ ਹੈ। ਗੁਰੂ ਰਾਮਦਾਸ ਜੀ ਦੁਆਰਾ ਰਚੀਆਂ ਪੜਤਾਲਾਂ ਦੀਆ ਲਮੇਰੀਆਂ ਤੁਕਾਂ ਦੇ ਅੰਤ ਵਿਚ ਗਾਇਨ ਹਿਤ ਸੰਗੀਤ ਅੰਗ ਤੋਂ ਤਿਹਾਈ ਦੇ ਤੱਤ ਕਾਵਿ ਰਚਨਾ ਵਿਚ ਹੀ ਦ੍ਰਿਸ਼ਟੀਗੋਚਰ ਹੁੰਦੇ ਹਨ। ਉਦਾਹਰਣ ਸਰੂਪ ਹੇਠ ਸ਼ਬਦ ਵਿਚਾਰੇ ਜਾ ਸਕਦੇ ਹਨ:

**-ਕਾਨੜਾ ਮਹਲਾ ੪ ਪੜਤਾਲ ਘਰੁ ੫॥** ੧ੴ ਸਤਿਗੁਰ ਪ੍ਰਸਾਦਿ॥
ਮਨ ਜਾਪਹੁ ਰਾਮ **ਗੁਪਾਲ** ॥ ਹਰਿ ਰਤਨ ਜਵੇਹਰ **ਲਾਲ**॥
ਹਰਿ ਗੁਰਮੁਖਿ ਘੜਿ **ਟਕਸਾਲ**॥ ਹਰਿ ਹੋ ਹੋ **ਕਿਰਪਾਲ** ॥੧ਰਹਾਉ॥
ਤੁਮਰੇ ਗੁਨ ਅਗਮ ਅਗੋਚਰ ਏਕ ਜੀਹ ਕਿਆ ਕਥੈ ਬਿਚਾਰੀ **ਰਾਮ ਰਾਮ ਰਾਮ ਰਾਮ ਲਾਲ**॥
ਤੁਮਰੀ ਜੀ ਅਕਥ ਕਥਾ ਤੂ ਤੂ ਤੂ ਹੀ ਜਾਨਹਿ ਹਉ ਹਰਿ ਜਪਿ ਭਈ **ਨਿਹਾਲ ਨਿਹਾਲ ਨਿਹਾਲ**॥੧॥
ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ ਮੇਰੇ ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ॥

ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ ਹਉ ਬਲਿ ਬਲੇ ਹਉ ਬਲਿ ਬਲੇ
ਜਨ ਨਾਨਕ ਹਰਿ ਜਪਿ ਭਈ **ਨਿਹਾਲ ਨਿਹਾਲ ਨਿਹਾਲ**॥੨॥੧॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੬)

**–ਕਾਨੜਾ ਮਹਲਾ ੪॥**
ਭਜੁ ਰਾਮੋ ਮਨਿ **ਰਾਮ**॥ ਜਿਸੁ ਰੂਪ ਨ ਰੇਖ **ਵਡਾਮ**॥
ਸਤਸੰਗਤਿ ਮਿਲੁ ਭਜੁ **ਰਾਮ**॥ ਬਡ ਹੋ ਹੋ ਭਾਗ **ਮਥਾਮ**॥੧॥ ਰਹਾਉ ॥
ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ ਤਿਤੁ ਘਰਿ ਆਨਦੋ ਆਨੰਦੁ ਭਜੁ **ਰਾਮ ਰਾਮ ਰਾਮ** ॥
ਰਾਮ ਨਾਮ ਗੁਨ ਗਾਵਹੁ ਹਰਿ ਪ੍ਰੀਤਮ ਉਪਦੇਸਿ ਗੁਰੂ ਗੁਰ ਸਤਿਗੁਰਾ
ਸੁਖੁ ਹੋਤੁ ਹਰਿ ਹਰੇ ਹਰਿ ਹਰੇ ਹਰੇ ਭਜੁ **ਰਾਮ ਰਾਮ ਰਾਮ** ॥੧॥
ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭੁ **ਤੂ ਤੂ ਤੂ ਰਾਮ ਰਾਮ ਰਾਮ** ॥
ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ **ਰਾਮ ਰਾਮ ਰਾਮ** ॥੨॥੩॥੯॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੭)

ਕੀਰਤਨਕਾਰਾਂ ਵਲੋਂ ਸੰਗੀਤਕ ਗਿਆਨ ਅਤੇ ਗੁਰਬਾਣੀ ਦੀ ਸੂਝ ਨਾਲ ਸਿੱਖ ਸੰਗੀਤ ਵਿਚ ਕਈ ਨਵੇਂ ਪ੍ਰਯੋਗ ਕੀਤੇ ਜਾਂਦੇ ਰਹੇ ਹਨ। ਜਿਥੇ ਪੜਤਾਲ ਸ਼ਬਦ ਗਾਇਨ ਰਾਹੀ ਕੀਰਤਨਕਾਰ ਦੀ ਰਾਗਾਤਮਕ ਅਤੇ ਤਾਲਾਤਮਕ ਪ੍ਰਤਿਭਾ ਪ੍ਰਗਟ ਹੁੰਦੀ ਹੈ ਉਥੇ ਇਨ੍ਹਾਂ ਸ਼ਬਦ ਰਚਨਾਵਾਂ ਵਿਚ ਮਨੁੱਖ ਨੂੰ ਲੋਕ ਪਰਲੋਕ ਸੁਹੇਲਾ ਬਨਾਉਣ ਹਿਤ ਆਪੇ ਦੀ ਪੜਤਾਲ ਕਰਨ ਦਾ ਇਸ਼ਾਰਾ ਵੀ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਸਾਨੂੰ ਜੀਵਨ ਜਾਂਚ ਗੁਰਮਤਿ ਸੰਗੀਤ ਦੀ ਇਹ ਗਾਇਨ ਸ਼ੈਲੀ ਕੀਰਤਨਕਾਰਾਂ ਦੇ ਕੇਵਲ ਸੰਗੀਤਕ ਪ੍ਰਗਟਾਵੇ ਹਿਤ ਪਰਚਾਰ ਵਿਚ ਨਹੀਂ ਆਈ, ਗੁਰ ਫੁਰਮਾਨ ਹੈ:

**–ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮)

**-ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥**
**ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥**
**ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੫੦)

ਨਿਸੰਦੇਹ ਪੜਤਾਲ ਗਾਇਨ ਕਰਨ ਵਾਲੇ ਕੀਰਤਨਕਾਰ ਦੀ ਸੰਗੀਤਕ ਸੂਝਬੂਝ ਉਚ ਪੱਧਰ ਦੀ ਹੋਣੀ ਚਾਹੀਦੀ ਹੈ। ਪਰ ਬਾਣੀ ਦਾ ਗਾਇਨ ਕਰਦਿਆਂ ਆਪਾ ਪੜਚੋਲ ਕਰਨ ਦੀ ਭਾਵਨਾ ਵੀ ਪ੍ਰਬਲ ਹੋਣੀ ਚਾਹੀਦੀ ਹੈ। ਸਿੱਖ ਗੁਰੂ ਸਾਹਿਬਾਨ ਦੀ ਬਾਣੀ ਦਾ ਮੂਲ ਉਦੇਸ਼ ਕੀਰਤਨੀਏ ਦੀ ਕੇਵਲ ਸੰਗੀਤਕ ਸ੍ਰੇਸ਼ਠਤਾ ਉਜਾਗਰ ਕਰਨਾ ਨਹੀਂ ਹੈ। ਗੁਰਬਾਣੀ ਵਿਚਲੇ ਭਾਵ ਦੇ ਪ੍ਰਕਾਸ਼ ਹਿਤ ਹੀ ਗੁਰਮਤਿ ਸੰਗੀਤ ਦੀਆਂ ਗਾਇਨ ਸ਼ੈਲੀਆਂ ਦਾ ਉਦਗਮ ਤੇ ਵਿਕਾਸ ਹੋਇਆ ਹੈ। ਸਿੱਖ ਸੰਗਤਾਂ ਨੇ ਵੀ ਉਨ੍ਹਾਂ ਹੀ ਗਾਇਨ ਸ਼ੈਲੀਆਂ ਨੂੰ ਭਰਵੀਂ ਸਰਪ੍ਰਸਤੀ ਦਿੱਤੀ ਜਿਨ੍ਹਾਂ ਵਿਚ ਧੁਰ ਕੀ ਬਾਣੀ ਦੇ ਸੰਦੇਸ਼ ਅਕਾਲੀ ਸੰਦੇਸ਼ ਦਾ ਸੰਚਾਰ ਪ੍ਰਬਲ ਰੂਪ ਵਿਚ ਹੁੰਦਾ ਹੈ।

***ਪੜਤਾਲ ਗਾਇਨ ਸੰਦਰਭ ਅਤੇ ਪਰਿਭਾਸ਼ਾ*** : ਪੜਤਾਲ ਗਾਇਨ ਗੁਰਮਤਿ ਸੰਗੀਤ ਦੀ ਮੌਲਿਕ ਅਤੇ ਵਿਲੱਖਣ ਗਾਇਨ ਸ਼ੈਲੀ ਹੈ ਜਿਸਦਾ ਪ੍ਰਚਾਰ ਵਿਸ਼ਵ ਭਰ ਦੀ ਕਿਸੇ ਵੀ ਸੰਗੀਤ ਪਰੰਪਰਾ ਵਿਚ ਨਹੀਂ ਮਿਲਦਾ। ਪੜਤਾਲ, ਪਟਤਾਲ, ਪੰਚਤਾਲ, ਪਟਤਾਲ, ਆਦਿ ਸੰਕੇਤਾਂ ਦਾ ਸਬੰਧ ਪੜਤਾਲ ਗਾਇਨ ਨਾਲ ਜੋੜ ਕੇ ਕੀਤਾ ਜਾਂਦਾ ਹੈ। ਭਾਰਤੀ ਸੰਗੀਤ ਪਰੰਪਰਾ ਦੇ ਅੰਤਰਗਤ ਰਾਗਤਾਲ ਸਾਗਰ, ਪੰਚ-ਤਾਲੇਸ਼ਵਰ, ਫਿਰਤ-ਤਾਲ ਅਤੇ ਨਵਰੰਗ ਆਦਿ ਗਾਇਨ ਸ਼ੈਲੀਆਂ ਦਾ ਉਲੇਖ ਪ੍ਰਾਪਤ ਹੁੰਦਾ ਹੈ ਪਰ ਇਹ ਸਾਰੀਆਂ ਵਿਧਾਵਾਂ ਗੁਰਮਤਿ ਸੰਗੀਤ ਦੀ ਪੜਤਾਲ ਗਾਇਨ ਸ਼ੈਲੀ ਤੋਂ ਭਿੰਨ ਹਨ। ਗੁਰਮਤਿ ਅਤੇ ਸੰਗੀਤ ਵਿਦਵਾਨਾਂ ਨੇ ਪੜਤਾਲ ਗਾਇਨ ਸਬੰਧੀ ਆਪੋ-ਆਪਨੇ ਦ੍ਰਿਸ਼ਟੀਕੋਣਾਂ ਤੋਂ ਵਿਆਖਿਆ ਦਿੱਤੀ ਹੈ।

ਭਾਸ਼ਾਈ ਦ੍ਰਿਸ਼ਟੀ ਤੋਂ ਪੜਤਾਲ ਦਾ ਅਰਥ ਹੈ: ਪੜਤਾਲਣਾ, ਭਲੀ ਭਾਂਤ ਜਾਂਚ ਕਰਨਾ ਜਾਂ ਗੌਰ ਨਾਲ ਕਿਸੇ ਚੀਜ਼ ਦੀ ਜਾਂਚ ਕਰਨਾ। ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ, 'ਸੰਗਯਾ - ਜਾਂਚ. ਛਾਣ ਬੀਨ. ਦੇਖਭਾਲ। 2. ਪਟਤਾਲ. ਚਾਰਤਾਲ ਦਾ ਭੇਦ. ਇਸ ਤਾਲ ਵਿੱਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗ਼ਗਾ ਹੋ ਗਈ. ਭਾਵੇਂ ਉਹ ਕਿਸੇ ਧਾਰਣਾ ਦੇ ਹੋਣ. ਦੇਖੋ ਸ੍ਰੀ ਗੁਰੂ

ਗ੍ਰੰਥਸਾਹਿਬ ਵਿੱਚ ਆਸਾ ਕਾਨੜੇ ਆਦਿਕ ਰਾਗਾਂ ਦੇ ਪੜਤਾਲ. ਸਰਬ ਲੋਹ ਵਿਚ ਅਨੇਕ ਛੰਦਾਂ ਦੇ ਆਦਿ "ਪੜਤਾਲ" ਲਿਖਿਆ ਹੈ. ਪੜਤਾਲ ਗਾਉਣ ਦੀਆਂ ਪੁਰਾਣੀਆਂ ਰੀਤਾਂ ਹੁਣ ਲੋਪ ਹੋ ਰਹੀਆਂ ਹਨ. ਸ੍ਰੀ ਗੁਰੂ ਅਰਜਨਦੇਵ ਦਾ ਸਿਖਾਇਆ ਸੰਗੀਤ' ਸਿੱਖਾਂ ਨੇ ਅਣਗਹਿਲੀ ਕਰਕੇ ਭੁਲਾ ਦਿੱਤਾ ਹੈ. ਭਾਈ ਗੁਰਮੁਖ ਸਿੰਘ, ਭਾਈ ਅਤਰਾ ਅਤੇ, ਭਾਈ ਦਿੱਤੂ ਆਦਿਕ ਦੇ ਗਾਏ ਪੜਤਾਲ ਜੋ ਸਾਡੇ ਸੁਣਨ ਵਿਚ ਆਏ ਹਨ, ਹੁਣ ਉਹ ਕੇਵਲ ਸਿਮ੍ਰਤੀ ਵਿਚ ਰਹਿ ਗਏ ਹਨ'। ਭਾਈ ਸਾਹਿਬ ਨੇ ਪੜਤਾਲ ਦੇ ਅਰਥ ਜਾਂਚ, ਛਾਣਬੀਨ, ਦੇਖਭਾਲ ਅਤੇ ਚਾਰਤਾਲ ਦੇ ਭੇਦ ਪਟਤਾਲ ਦੇ ਰੂਪ ਵਿਚ ਲਏ ਹਨ। ਪਟਤਾਲ ਵਿਚ ਗਾਇਨ ਕੀਤੇ ਜਾਣ ਵਾਲੀਆਂ ਸ਼ਬਦ ਰੀਤਾਂ ਨੂੰ ਪੜਤਾਲ ਮੰਨਿਆ ਹੈ। ਪਰ ਗੁਰਮਤਿ ਸੰਗੀਤ ਪਰੰਪਰਾ ਅਤੇ ਰਾਗੀਆਂ-ਰਬਾਬੀਆਂ ਦੀ ਸੀਨਾ-ਬ-ਸੀਨਾ ਚਲੀ ਆ ਰਹੀ ਸ਼ਬਦ ਕੀਰਤਨ ਪਰੰਪਰਾ ਦੇ ਅੰਤਰਗਤ ਪੜਤਾਲ ਨੂੰ ਵਿਭਿੰਨ ਤਾਲਾਂ ਵਿਚ ਨਿਬੱਧ ਕਰਕੇ ਨਿਰਧਾਰਿਤ ਰਾਗ ਦੇ ਵਿਚ ਗਾਏ ਜਾਣ ਵਾਲੀ ਸ਼ੈਲੀ ਵਜੋਂ ਜਾਣਿਆ ਜਾਂਦਾ ਹੈ। ਵਰਤਮਾਨ ਗੁਰਮਤਿ ਸੰਗੀਤਾਚਾਰੀਆ ਪੜਤਾਲ ਨੂੰ ਕਿਸੇ ਤਾਲ ਦੇ ਰੂਪ ਵਿਚ ਨਹੀਂ ਸਗੋਂ ਗੁਰਮਤਿ ਸੰਗੀਤ ਦੀ ਇਕ ਮੌਲਿਕ ਗਾਇਨ ਸ਼ੈਲੀ ਮੰਨਦੇ ਹਨ।

*ਪ੍ਰੋ. ਸਾਹਿਬ ਸਿੰਘ ਅਨੁਸਾਰ*, 'ਜਿਥੇ ਤਾਲ ਮੁੜ ਮੁੜ ਪਰਤਦਾ ਰਹੇ, ਬਦਲਦਾ ਰਹੇ, ਉਹ ਪੜਤਾਲ ਹੈ'। *ਡਾ. ਚਰਨ ਸਿੰਘ ਅਨੁਸਾਰ*, ਜਿਸਦੇ ਗਾਉਣੇ ਵਿੱਚ ਤੁਕ ਤੁਕ 'ਤੇ ਤਾਲ ਪਰਤਦਾ ਜਾਂਦਾ ਹੋਵੇ, ਸੋ ਪੜਤਾਲ ਹੈ। ਸੰਤ ਸਰਵਣ ਸਿੰਘ ਗੰਧਰਵ ਅਨੁਸਾਰ,'ਪੜਤਾਲ ਦਾ ਦੂਜਾ ਨਾਮ ਹੈ ਪਟਤਾਲ। ਪਟ ਦਾ ਅਰਥ ਹੈ ਉਖੇੜਨਾ ਜਾਂ ਪੁੱਟਣਾ, ਭਾਵ ਕਿ ਕਿਸੇ ਵੀ ਤਾਲ ਨੂੰ ਪੁੱਟ ਕੇ ਉਖਾੜ ਕੇ ਜਾਂ ਬਦਲ ਕੇ ਗਾਉਣ ਨੂੰ ਹੀ ਪੜਤਾਲ ਕਹਿੰਦੇ ਹਨ। ਉਦਾਹਰਣ ਦੇ ਤੌਰ 'ਤੇ ਕਿਸੇ ਚੀਜ਼ ਦੀ ਬੰਦਿਸ਼ ਨੂੰ ਕਿਸੇ ਇਕ ਤਾਲ ਵਿਚ ਆਰੰਭ ਕਰਨਾ, ਫਿਰ ਸਥਾਈ ਦਾ ਟੁਕੜਾ ਜਾਂ ਇਕ-ਦੋ ਪੰਗਤੀਆਂ ਇਸੇ ਤਾਲ ਵਿਚ ਗਾ ਕੇ, ਦੂਸਰੀ ਪੰਗਤੀ ਅਰਥਾਤ ਅੰਤਰੇ ਨੂੰ ਕਿਸੇ ਦੂਸਰੇ ਤਾਲ ਵਿਚ ਬੰਦਿਸ਼ ਕਰਕੇ ਆਰੰਭ ਕਰਨਾ। ਆਰੰਭਤਾ ਵੀ ਉਸ ਤਾਲ ਵਿਚ ਕਰਨੀ ਜਿਹੜਾ ਤਾਲ ਪਹਿਲੇ ਤਾਲ ਨਾਲੋਂ ਬਿਲਕੁਲ ਵਖਰਾ ਹੋਵੇ, ਭਾਵ ਕਿ ਲੈਅ, ਚਾਲ, ਮਾਤਰੇ, ਵਿਭਾਗ ਸਭ ਕੁਝ ਬਦਲ ਜਾਵੇ'। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ,'ਪੜਤਾਲ ਦਾ ਇਕ ਅਰਥ ਹੈ ਚੌਤਰਫਾ 'ਤੇ ਦੂਜਾ ਛਾਨਬੀਨ ਵੀ ਹੈ। ਇਹ ਪੜਤਾਲ ਅਸਲ ਵਿਚ ਮਨ ਨੂੰ ਚਾਰ ਤਰਫਾਂ ਤੋਂ ਘੇਰ ਇਕ ਪ੍ਰਕਾਰ ਦੀ ਨਿਜ ਪੜਤਾਲ ਹੈ ਤਾਂ ਕਿ ਮਨ ਉਨਮੁਨ ਹੋ ਕੇ ਸਹੀ ਰਾਹ ਟੁਰ ਪਵੇ'। ਪ੍ਰੋ. ਤਾਰਾ ਸਿੰਘ ਅਨੁਸਾਰ, ਪੜਤਾਲ ਇੱਕ ਅਜਿਹੀ ਗਾਇਨ ਸ਼ੈਲੀ ਹੈ ਜਿਸ ਵਿੱਚ ਗਾਉਂਦਿਆਂ ਗਾਉਂਦਿਆਂ ਕਈ ਵਾਰ ਤਾਲ ਬਦਲਦਾ ਹੈ। ਸੋ ਪੜਤਾਲ ਦਾ ਸ਼ਾਬਦਿਕ ਅਰਥ 'ਪਰਤਤਾਲ' ਹੈ, ਅਰਥਾਤ ਜਿਸ ਸ਼ਬਦ ਰੀਤ ਵਿਚ ਤੁਕ ਤੁਕ 'ਤੇ ਤਾਲ (ਬਦਲਦਾ) ਰਹੇ, ਉਸ ਨੂੰ ਪੜਤਾਲ ਦੀ ਸੰਗਿਆ ਦਿੱਤੀ ਜਾਂਦੀ ਹੈ। ਗੁਰਬਾਣੀ ਸੰਗੀਤ ਦੀ ਪੜਤਾਲ ਸ਼ੈਲੀ ਵਿੱਚ ਸ਼ਬਦ ਵਿੱਚ

ਵਰਤੇ ਗਏ 'ਰਹਾਉ' ਨੂੰ ਸਥਾਈ ਦਾ ਰੂਪ ਦੇ ਕੇ, ਹੋਰ ਪਦਾਂ ਨੂੰ ਉਨ੍ਹਾਂ ਦੀ ਕਾਵਿ-ਸ੍ਰਿਸ਼ਟੀ ਅਨੁਸਾਰ ਭਿੰਨ ਭਿੰਨ ਤਾਲਾਂ ਵਿੱਚ ਦਿੱਤੇ ਅੰਕਾਂ ਦੀ ਸੀਮਾ ਵਿੱਚ ਰਹਿੰਦੇ ਹੋਏ ਸਥਾਈ ਵਿੱਚ ਬੜੇ ਆਕਰਸ਼ਕ ਅਤੇ ਕਲਾਤਮਕ ਢੰਗ ਨਾਲ ਪ੍ਰਵੇਸ਼ ਕੀਤਾ ਜਾਂਦਾ ਹੈ।

ਪੜਤਾਲ ਦੇ ਪ੍ਰਚਲਿਤ ਸ਼ਬਦ ਜੋੜਾਂ ਨੂੰ ਇਕ ਨਵੀਨ ਅਰਥਾਂ ਅਨੁਸਾਰ ਵੀ ਵਿਭਾਜਿਤ ਕੀਤਾ ਜਾ ਸਕਦਾ ਹੈ। ਪੜ + ਤਾਲ ਅਰਥਾਤ ਇਸ ਸ਼ਬਦ ਰਚਨਾ ਦਾ ਪਾਠ ਤਾਲ (ਛੰਦ) ਵਾਗੂੰ ਕੀਤਾ ਜਾਵੇ। ਭਾਵ ਪੜਤਾਲ ਬਾਣੀ ਅਧੀਨ ਗੁਰੂ ਸਾਹਿਬਾਨ ਵਲੋਂ ਪ੍ਰਯੋਗ ਕੀਤੇ ਗਏ ਵੱਖ-ਵੱਖ ਛੰਦਾਂ, ਲੈਅਕਾਰੀਆਂ ਅਤੇ ਕਾਵਿ ਜੋੜਾਂ ਨੂੰ ਆਧਾਰ ਮੰਨ ਕੇ ਕੀਤਾ ਗਿਆ ਪਾਠ ਅਤੇ ਗਾਇਨ ਹੀ ਸ਼ਬਦ ਵਿਚਲੇ ਭਾਵਾਂ ਨੂੰ ਦ੍ਰਿੜਾਉਣ ਹਿਤ ਸਹਾਇਕ ਹੋ ਸਕਦਾ ਹੈ। ਵਰਤਮਾਨ ਸਮੇਂ ਦੇ ਵਿਸ਼ਵ ਪ੍ਰਸਿੱਧ ਸੰਗੀਤਾਚਾਰੀਆ ਡਾ. ਗੁਰਨਾਮ ਸਿੰਘ ਅਨੁਸਾਰ: *ਪੜਤਾਲ ਤੋਂ ਭਾਵ ਸ਼ਬਦ ਗਾਇਨ ਦੀ ਉਹ ਰਚਨਾ ਹੈ ਜਿਸ ਵਿਚ ਤਾਲਾਂ ਨੂੰ ਬਦਲ-ਬਦਲ ਕੇ ਪ੍ਰਯੋਗ ਕੀਤਾ ਜਾਂਦਾ ਹੈ। ਪੜਤਾਲ, ਪਰਤ ਤਾਲ, ਪਟਤਾਲ, ਪੰਚਤਾਲ ਆਦਿ ਨਾਵਾਂ ਦਾ ਸਬੰਧ ਪੜਤਾਲ ਨਾਲ ਦਰਸਾਇਆ ਜਾਂਦਾ ਹੈ। *ਪੜਤਾਲ ਅਧੀਨ ਕਿਸੇ ਸ਼ਬਦ ਦੇ ਹਰ ਅੰਤਰੇ ਦੇ ਗਾਇਨ ਲਈ ਵੱਖ-ਵੱਖ ਪੰਜ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਪਰ ਸਥਾਈ ਲਈ ਇਕੋ ਤਾਲ ਹੀ ਰਹਿੰਦਾ ਹੈ। ਹਰ ਅੰਤਰੇ ਪਿਛੋਂ ਤਾਲ ਨਾਲ ਸਬੰਧਿਤ ਤਿਹਾਈ ਮਾਰਨ ਲਈ ਵਿਸ਼ੇਸ਼ ਤੁਕਾਂਤ (ਬਾਣੀ ਵਿਚ ਹੀ) ਮੌਜੂਦ ਹੁੰਦਾ ਹੈ। *ਪੜਤਾਲ ਦੀ ਸਮੁੱਚੀ ਕਵਿਤਾ (ਬਾਣੀ ਦਾ ਕਾਵਿ ਛੰਦ) ਕਾਫੀ ਗੁੰਦਵੀਂ ਅਤੇ ਕਾਵਿ ਰੂਪ ਨਿਰਾਲਾ ਹੈ। *ਭਾਰਤੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਸਮਕਾਲੀ ਸੰਗੀਤ ਵਿਚ ਪੜਤਾਲ ਗਾਇਕੀ ਦਾ ਉਲੇਖ ਹੋਰ ਕਿਧਰੇ ਨਹੀਂ ਮਿਲਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੜਤਾਲ ਨੂੰ ਇਕ ਗਾਇਨ ਸ਼ੈਲੀ ਵਜੋਂ ਪ੍ਰਯੋਗ ਕੀਤਾ ਗਿਆ ਹੈ। ਸ੍ਰੀ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰੇ ਇਸ ਸ਼ੈਲੀ ਦੇ 55 ਸ਼ਬਦਾਂ ਉੱਪਰ ਪੜਤਾਲ ਨੂੰ ਦੂਸ਼ਰੇ ਸੰਗੀਤਕ ਅਤੇ ਕਾਵਿ ਸੰਕੇਤਾਂ ਦੇ ਨਾਲ ਵਰਤਿਆ ਗਿਆ ਹੈ, ਜਿਸ ਦੇ ਕੁਝ ਨਮੂਨੇ ਹੇਠ ਪ੍ਰਸਤੁਤ ਹਨ।

**-ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ** ॥ ੧ਓ ਸਤਿਗੁਰ ਪ੍ਰਸਾਦਿ॥
ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ

ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੦੦)

ਉਪਰੋਕਤ ਬਾਣੀ ਸਿਰਲੇਖ ਦੇ ਅੰਤਰਗਤ ਸਬਦ ਗਾਇਨ ਹਿਤ ਰਾਗ (ਨਾਦਾਤਮਕ ਸਰੂਪ), ਮਹਲਾ (ਬਾਣੀਕਾਰ), ਘਰੁ, ਦੁਪਦੇ (ਕਾਵਿ ਰੂਪ), ਅਤੇ ਪੜਤਾਲ (ਗਾਇਨ ਸ਼ੈਲੀ) ਨੂੰ ਦਰਸਾਇਆ ਗਿਆ ਹੈ।

**–ਆਸਾ ਮਹਲਾ ੫ ਘਰੁ ੧੫ ਪੜਤਾਲ॥** ੧ਓ ਸਤਿਗੁਰ ਪ੍ਰਸਾਦਿ॥

ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ॥੧॥
ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥
ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੮)

ਉਪਰੋਕਤ ਉਦਾਹਰਣ ਦੇ ਸਿਰਲੇਖ ਵਿਚ ਰਾਗ (ਨਾਦਾਤਮਕ ਸਰੂਪ), ਮਹਲਾ (ਬਾਣੀਕਾਰ), ਘਰ ਅਤੇ ਪੜਤਾਲ (ਗਾਇਨ ਸ਼ੈਲੀ) ਸੰਗੀਤਕ ਸੰਕੇਤਾਂ ਵਜੋਂ ਅੰਕਿਤ ਕੀਤੇ ਗਏ ਹਨ।

**–ਨਟ ਪੜਤਾਲ ਮਹਲਾ ੫॥** ੧ਓ ਸਤਿਗੁਰ ਪ੍ਰਸਾਦਿ॥

ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿ ਨਾਮੁ ਸੁਨਾਵੈ ਨੀਤ ॥
ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੮੦)

ਉਪਰੋਕਤ ਬਾਣੀ ਹਵਾਲੇ ਵਿਚ ਰਾਗ (ਨਾਦਾਤਮਕ ਸਰੂਪ), ਪੜਤਾਲ (ਗਾਇਨ ਸ਼ੈਲੀ), ਅਤੇ ਮਹਲਾ ਦੇ ਰੂਪ ਵਿਚ ਬਾਣੀਕਾਰ ਦਾ ਸੰਕੇਤ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਪੜਤਾਲ ਸ਼ਬਦ ਬਾਣੀ ਦੇ ਪ੍ਰਾਪਤ ਸਿਰਲੇਖ ਰਾਗ, ਬਾਣੀਕਾਰ, ਕਾਵਿ ਰੂਪ, ਘਰੁ, ਅਤੇ ਗਾਇਨ ਸ਼ੈਲੀ ਵਲ ਸੰਕੇਤ ਕਰਦੇ ਹਨ। ਗੁਰਮਤਿ ਸੰਗੀਤ ਪਰੰਪਰਾ ਦੇ ਕੀਰਤਨੀਏ, ਅਜੇ ਤਕ ਘਰੁ ਸਬੰਧੀ ਇਕ ਮੱਤ ਨਹੀਂ ਹੋ ਸਕੇ। ਕੁਝ ਵਿਦਵਾਨ ਘਰੁ ਦਾ ਸਬੰਧ ਤਾਲ ਨਾਲ ਜੋੜਦੇ ਹਨ ਅਤੇ ਕੁਝ ਸੁਰ, ਰਾਗ ਜਾਂ ਗਾਇਨ ਸ਼ੈਲੀ ਨਾਲ ਇਸ ਨੂੰ ਜੋੜਦੇ ਹਨ। ਪਰ ਕੋਈ ਵੀ ਸਿਧਾਂਤ ਗਰਮਤਿ ਸੰਗੀਤ ਵਿਗਿਆਨ ਦੀ

ਕਸੌਟੀ 'ਤੇ ਪੂਰਨ ਰੂਪ ਵਿਚ ਸਪਸ਼ਟ ਨਹੀਂ ਹੁੰਦਾ। ਪੜਤਾਲ ਸ਼ਬਦ ਬਾਣੀ ਉੱਪਰ ਸਿਰਲੇਖ ਰੂਪ ਵਿਚ ਦਰਜ ਹਵਾਲਿਆਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਘਰੁ ਦਾ ਸਬੰਧ ਰਾਗ ਜਾਂ ਗਾਇਨ ਸ਼ੈਲੀ ਤੋਂ ਨਹੀਂ ਹੈ ਅਤੇ ਪੜਤਾਲ ਨੂੰ ਰਾਗ, ਮਹਲਾ, ਕਾਵਿ ਰੂਪ, ਘਰੁ ਤੋਂ ਸੁਤੰਤਰ ਕਰਕੇ ਨਿਵੇਕਲੇ ਸੰਕੇਤ ਦੇ ਰੂਪ ਵਿਚ ਪ੍ਰਯੋਗ ਕੀਤਾ ਗਿਆ ਹੈ।

ਗੁਰੂ ਕਾਲ ਤੋਂ ਪਰਚਾਰ ਵਿਚ ਰਹੀ ਸ਼ਬਦ ਕੀਰਤਨ ਦੀ ਟਕਸਾਲੀ ਪਰੰਪਰਾ, ਗੁਰਮਤਿ ਸੰਗੀਤਾਚਾਰੀਆ, ਉਸਤਾਦ ਕੀਰਤਨੀਆਂ ਅਤੇ ਗ੍ਰੰਥਕਾਰਾਂ ਦੇ ਕਾਰਜਾਂ ਦੇ ਅਧਿਐਨ ਤੋਂ ਸਪਸ਼ਟ ਹੈ ਕਿ ਪੜਤਾਲ ਗੁਰਮਤਿ ਸੰਗੀਤ ਦੀ ਮੌਲਿਕ ਤੇ ਮਹੱਤਵਪੂਰਨ ਗਾਇਨ ਸ਼ੈਲੀ ਹੈ ਜੋ ਸ਼ਬਦ ਗਾਇਨ ਹਿਤ ਪ੍ਰਯੋਗ ਹੋ ਰਹੀਆਂ ਦੂਸਰੀਆਂ ਸ਼ਾਸਤਰੀ ਅਤੇ ਲੋਕ ਅੰਗ ਦੀਆਂ ਗਾਇਨ ਵੰਨਗੀਆਂ ਤੋਂ ਭਿੰਨ ਹੈ। ਗੁਰਮਤਿ ਸੰਗੀਤ ਦੀਆ ਗਾਇਨ ਸ਼ੈਲੀਆ ਦੇ ਅੰਤਰਗਤ ਸ਼ਬਦ ਨੂੰ ਉਸ ਦੇ ਨਿਰਧਾਰਿਤ ਰਾਗ ਦੇ ਅੰਤਰਗਤ, ਕਾਵਿ ਛੰਦ ਅਨੁਸਾਰੀ ਕਿਸੇ ਇਕ ਤਾਲ ਦੀ ਵਰਤੋਂ ਕੀਤੀ ਜਾਂਦੀ ਹੈ, ਪਰੰਤੂ ਪੜਤਾਲ ਗਾਇਨ, ਸ਼ਬਦ ਕੀਰਤਨ ਦੀ ਇਸ ਸ਼ੈਲੀ ਤੋਂ ਕੁਝ ਭਿੰਨ ਹੈ। ਪੜਤਾਲ ਗਾਇਨ ਦੇ ਅੰਤਰਗਤ ਰਾਗ ਤਾਂ ਇਕ ਹੀ ਪ੍ਰਯੋਗ ਕੀਤਾ ਜਾਂਦਾ ਹੈ ਪਰ ਪੜਤਾਲ ਬਾਣੀ ਸਥਾਈ ਅਤੇ ਅੰਤਰਿਆਂ ਲਈ, ਬਾਣੀ ਕਾਵਿ ਵਿੱਚ ਪ੍ਰਯੁਕਤ ਛੰਦਾਂ ਦੇ ਅਨੁਕੂਲ, ਵਿਭਿੰਨ ਤਾਲਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸਥਾਈ ਵਿਚ ਇਕ ਤਾਲ ਰਹਿੰਦਾ ਹੈ ਪਰ ਹਰ ਅੰਤਰੇ ਲਈ ਵਖਰਾ ਤਾਲ ਪ੍ਰਯੋਗ ਕੀਤਾ ਜਾਂਦਾ ਹੈ। ਕਈ ਵੇਰ ਇਕ ਅੰਤਰੇ ਲਈ ਦੋ ਤਾਲਾਂ ਦਾ ਪ੍ਰਯੋਗ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।

***ਪੜਤਾਲ ਗਾਇਨ-ਵਿਵਹਾਰਕਤਾ*** : ਪੜਤਾਲ ਗਾਇਨ ਸ਼ੈਲੀ ਗੁਰਮਤਿ ਸੰਗੀਤ ਪਰੰਪਰਾ ਦੀ ਮੌਲਿਕ ਵਿਸ਼ੇਸ਼ਤਾ ਹੈ। ਅਜਿਹੀ ਗਾਇਨ ਸ਼ੈਲੀ ਕਿਸੇ ਹੋਰ ਸੰਗੀਤ ਜਾਂ ਕੀਰਤਨ ਸ਼ੈਲੀ ਵਿਚ ਪ੍ਰਚੱਲਤ ਨਹੀਂ ਹੈ। ਬਹੁਤ ਘਟ ਕੀਰਤਨੀ ਜਥੇ ਪੜਤਾਲ ਗਾਇਨ ਵਿਚ ਮੁਹਾਰਤ ਰੱਖਦੇ ਹਨ। ਅਕਾਦਮਿਕ ਅਦਾਰਿਆਂ ਵਲੋਂ ਸਮੇਂ ਸਮੇਂ ਆਯੋਜਿਤ ਹੋਣ ਵਾਲੇ ਕੀਰਤਨ ਮੁਕਾਬਲਿਆਂ ਅਤੇ ਗੁਰਮਤਿ ਸੰਗੀਤ ਪ੍ਰਤਿਯੋਗਤਾਵਾਂ ਵਿਚ ਬਹੁਗਿਣਤੀ ਟੀਮਾਂ ਵਲੋਂ ਪੜਤਾਲ ਗਾਇਨ ਹੀ ਪ੍ਰਸਤੁਤ ਕੀਤਾ ਜਾ ਰਿਹਾ ਹੈ, ਜਿਸ ਤੋਂ ਇਹ ਆਸ ਬਝਦੀ ਹੈ ਕਿ ਗੁਰਮਤਿ ਸੰਗੀਤ ਦੇ ਭਵਿਖਤ ਕੀਰਤਨੀਏ ਇਸ ਗਾਇਨ ਸ਼ੈਲੀ ਦੀ ਸੰਭਾਲ ਪ੍ਰਤਿ ਸੁਚੇਤ ਅਤੇ ਕਾਰਜਸ਼ੀਲ ਹਨ। ਡਾਕਟਰ ਗੁਰਨਾਮ ਸਿੰਘ (ਪੰਜਾਬੀ ਯੂਨੀਵਰਸਿਟੀ) ਅਤੇ ਪ੍ਰੋ. ਕਰਤਾਰ ਸਿੰਘ (ਗੁਰਮਤਿ ਸੰਗੀਤ ਅਕੈਡਮੀ, ਸ੍ਰੀ ਅਨੰਦਪੁਰ ਸਾਹਿਬ) ਦੇ ਜਥਿਆਂ ਵਲੋਂ ਆਪਨੀਆਂ ਪ੍ਰਸਤੁਤੀਆਂ ਪੜਤਾਲ ਗਾਇਨ ਨੂੰ ਸ਼ਾਮਲ ਕਰਕੇ ਕੀਰਤਨੀਆਂ ਅਤੇ ਸਿੱਖ ਸੰਗਤਾਂ ਨੂੰ ਗੁਰਮਤਿ ਸੰਗੀਤ ਦੀ ਵਿਰਾਸਤ ਨਾਲ ਜੋੜਨ ਦੇ ਸਾਰਥਕ ਯਤਨ ਕੀਤੇ ਜਾ ਰਹੇ ਹਨ। ਡਾਕਟਰ ਗੁਰਨਾਮ ਸਿੰਘ

ਜੀ ਦੀ ਅਗਵਾਈ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਆਡੀਓ-ਟੱਚ ਕੰਪਨੀ ਨਾਲ ਮਿਲਕੇ ਵਰਤਮਾਨ ਸਮੇਂ ਦੇ ਪ੍ਰਸਿਧ ਕੀਰਤਨੀ ਜਥਿਆਂ ਦੀ ਆਵਾਜ਼ ਵਿਚ ਜਿਥੇ ਪੜਤਾਲ ਗਾਇਕੀ ਨੂੰ ਸੰਭਾਲਣ ਤੇ ਪਰਚਾਰਨ ਦਾ ਸਾਰਥਕ ਯਤਨ ਕੀਤਾ ਗਿਆ ਹੈ ਉਥੇ ਇਸ ਰਿਕਾਰਡਿੰਗ ਤੋਂ ਵੱਖ-ਵੱਖ ਟਕਸਾਲਾਂ ਵਿਚ ਪ੍ਰਚੱਲਿਤ ਗਾਇਕੀ ਦੇ ਉੱਤਮ ਨਮੂਨੇ ਵੀ ਇਕੱਤਰ ਕੀਤੇ ਹਨ, ਜੋ ਖੋਜਾਰਥੀਆਂ ਅਤੇ ਸਿਖਿਆਰਥੀਆਂ ਲਈ ਲਾਹੇਵੰਦ ਸਿੱਧ ਹੋ ਸਕਦੇ ਹਨ।

ਰਬਾਬੀ ਅਤੇ ਰਾਗੀ ਜਥਿਆਂ ਦੀਆਂ ਪੇਸ਼ਕਾਰੀਆਂ ਵਿਚ ਉਨ੍ਹਾਂ ਦੀ ਆਪੋ-ਆਪਣੀ ਸੰਗੀਤਕ ਸੂਝ ਅਤੇ ਗੁਰਬਾਣੀ ਦੀ ਸਮਝ ਦੇ ਆਧਾਰ 'ਤੇ ਪੜਤਾਲ ਗਾਇਨ ਵਿਚ ਕੁਝ ਨਿੱਜੀ ਵਿਸ਼ੇਸ਼ਤਾਵਾਂ ਸ਼ਾਮਿਲ ਹੋ ਗਈਆਂ। ਇਸ ਦਾ ਪ੍ਰਤੱਖਣ ਸਾਨੂੰ ਵਰਤਮਾਨ ਸਮੇਂ ਦੇ ਵੱਖ-ਵੱਖ ਟਕਸਾਲੀ ਅਤੇ ਪਰੰਪਰਾਵਾਦੀ ਕੀਰਤਨੀਆਂ ਦੀਆਂ ਪ੍ਰਸਤੁਤੀਆਂ ਤੋਂ ਹੁੰਦਾ ਹੈ। ਪੜਤਾਲ ਗਾਇਨ ਵਿਚ ਨਿਰਧਾਰਿਤ ਰਾਗ ਦਾ ਪ੍ਰਯੋਗ ਕਰਦੇ ਹੋਏ, ਸ਼ਬਦ ਦੇ ਕਾਵਿ ਛੰਦ ਨਾਲ ਮੇਲ ਖਾਂਦੇ ਤਾਲਾਂ ਦੀ ਵਰਤੋਂ ਸਾਰੇ ਕੀਰਤਨੀਏ ਕਰਦੇ ਹਨ, ਪਰ ਇਨ੍ਹਾਂ ਤੋਂ ਇਲਾਵਾ ਕਈ ਹੋਰ ਸੰਗੀਤਕ ਤੱਤ ਹਨ ਜਿਨ੍ਹਾਂ ਦੇ ਆਧਾਰ 'ਤੇ ਪੜਤਾਲ ਸ਼ਬਦ ਦੇ ਗਾਇਨ ਵਿਚ ਕਈ ਹੋਰ ਉਪ-ਵੰਨਗੀਆਂ ਪਰਚਾਰ ਵਿਚ ਆਈਆਂ ਹਨ। ਪੜਤਾਲ ਗਾਇਨ ਦੀਆਂ ਉਪਲਬਧ ਰਿਕਾਰਡਿੰਗਜ਼ ਤੋਂ ਕੀਰਤਨਕਾਰਾਂ ਦੁਆਰਾ ਪ੍ਰਯੋਗ ਕੀਤੇ ਗਏ ਵੱਖ-ਵੱਖ ਅੰਦਾਜ਼ ਸੰਗਤਾਂ ਨੂੰ ਸ੍ਰਵਨੀਗੋਚਰ ਹੁੰਦੇ ਹਨ।

***ਗਾਇਨ ਸ਼ੈਲੀ ਦੇ ਆਧਾਰ 'ਤੇ ਉਪਜੇ ਭੇਦ*** : ਗੁਰਮਤਿ ਸੰਗੀਤ ਪਰੰਪਰਾ ਦੇ ਵਿਕਾਸ ਵਿਚ ਇਸ ਦੀਆਂ ਸਮਕਾਲੀ ਭਾਰਤੀ ਸੰਗੀਤ ਦੀਆਂ ਗਾਇਨ ਸ਼ੈਲੀਆਂ ਦਾ ਵਿਸ਼ੇਸ਼ ਪ੍ਰਭਾਵ ਪਿਆ ਹੈ। ਪੰਦਰਵੀ ਸ਼ਤਾਬਦੀ ਵਿਚ ਧਰੁਪਦ ਅਤੇ ਧਮਾਰ ਗਾਇਨ ਸ਼ੈ-ਲੀਆਂ ਦੇ ਪ੍ਰਭਾਵ ਹੇਠ ਸ਼ਬਦ ਕੀਰਤਨ ਰਚਨਾਵਾਂ ਦੇ ਪਦ, ਚਉਪਦੇ, ਅਸ਼ਟਪਦੀ ਆਦਿ ਦਾ ਗਇਨ ਧਰੁਪਦ ਅੰਗ ਤੋਂ ਕੀਤਾ ਜਾਂਦਾ ਸੀ, ਜੋ ਚਾਰਤਾਲ, ਸੂਲਤਾਲ ਆਦਿ ਖੁਲੇ ਬੋਲਾਂ ਵਾਲੇ ਤਾਲਾਂ ਵਿਚ ਪ੍ਰਸਤੁਤ ਕੀਤੀਆਂ ਜਾਂਦੀਆਂ ਸਨ। ਇਸ ਨੂੰ ਵਡੇ ਤਾਲ ਵਿਚ ਗਾਇਨ ਵਜੋਂ ਜਾਣਿਆ ਜਾਂਦਾ ਸੀ। ਖ਼ਿਆਲ ਗਾਇਨ ਦੇ ਪ੍ਰਚਲਨ ਨੇ ਧਰੁਪਦ ਅੰਗ ਦੇ ਗਾਇਨ ਦੇ ਨਾਲ ਨਾਲ ਖ਼ਿਆਲ ਅੰਗ ਦੇ ਗਾਇਨ ਨੂੰ ਸ਼ਬਦ ਕੀਰਤਨ ਪਰੰਪਰਾ ਦਾ ਹਿੱਸਾ ਬਣਾਇਆ।

ਧਰੁਪਦ ਅੰਗ ਤੋਂ ਪੜਤਾਲ ਗਾਇਨ : ਗੁਰਮਤਿ ਸੰਗੀਤ ਪਰੰਪਰਾ ਵਿਚ ਧਰੁਪਦ ਅੰਗ ਤੋਂ ਸ਼ਬਦ ਗਾਇਨ ਕਰਨ ਦੀ ਮਰਿਆਦਾ ਸਮਕਾਲੀ ਭਾਰਤੀ ਸੰਗੀਤ ਚੋਂ ਆਈ। ਭਾਰਤੀ ਸੰਗੀਤ ਵਿਚ 12ਵੀਂ ਸ਼ਤਾਬਦੀ ਤੋਂ ਅਧਿਆਤਮ ਰੰਗ ਦੀਆਂ ਰਚਨਾਵਾਂ ਲਈ

ਧਰੁਪਦ ਅੰਗ ਦੇ ਗਾਇਨ ਦੇ ਪ੍ਰਯੋਗ ਦੇ ਪ੍ਰਮਾਣ ਜੈਦੇਵ ਦੁਆਰਾ ਰਚੀਆਂ ਅਸ਼ਟਪਦੀਆਂ ਤੋਂ ਪ੍ਰਾਪਤ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਸਿਰਲੇਖਾਂ ਵਿਚ ਥਾਂ ਪੁਰ ਥਾਂ ਅਸ਼ਟਪਦੀ, ਪਦੇ (ਇਕ ਪਦੇ, ਦੁਪਦੇ, ਤਿਪਦੇ, ਚੌਪਦੇ, ਪੰਚਪਦੇ, ਛਿਪਦੇ ਆਦਿ) ਦੇ ਰੂਪ ਵਿਚ ਹਵਾਲੇ ਪ੍ਰਾਪਤ ਹੁੰਦੇ ਹਨ। ਗੁਰਮਤਿ ਸੰਗੀਤਾਚਾਰੀਆ ਅਸ਼ਟਪਦੀ ਗਾਇਨ ਨੂੰ ਪ੍ਰਬੰਧ ਗਾਇਨ ਦੀ ਇਕ ਵੰਨਗੀ ਮੰਨਦੇ ਹਨ, ਜਿਸ ਵਿਚ ਉਦਗ੍ਰਹਿ, ਮੇਲਾਪਕ, ਧਰੁਵ, ਤੇ ਆਭੋਗ ਦੇ ਅੰਤਰਗਤ ਵਿਭਿੰਨ ਸੰਗੀਤਕ ਤੱਤਾਂ ਦੀ ਕਾਰਜਸ਼ੀਲਤਾ ਬਣੀ ਰਹਿੰਦੀ ਹੈ। ਪਦ ਗਾਇਨ ਵਿਚ ਧਰੁਪਦ ਅੰਗ ਤੋਂ ਗਾਇਨ ਕੀਤਾ ਜਾਂਦਾ ਹੈ। ਜਿਸ ਵਿਚ ਸਥਾਈ, ਅੰਤਰਾ, ਸੰਚਾਰੀ ਅਤੇ ਆਭੋਗ ਦੇ ਰੂਪ ਵਿਚ ਗਾਇਨ ਤੱਤਾਂ ਦੀ ਵਰਤੋਂ ਕੀਤੀ ਜਾਂਦੀ ਹੈ। ਵਰਤਮਾਨ ਸਮੇਂ ਧਰੁਪਦ ਗਾਇਨ ਵਿਚ ਸਥਾਈ ਅਤੇ ਅੰਤਰਾ ਹੀ ਪ੍ਰਯੋਗ ਕੀਤੇ ਜਾਂਦੇ ਹਨ।

ਗੁਰਮਤਿ ਸੰਗੀਤ ਦੇ ਅੰਤਰਗਤ ਧੁਰਪਦ ਸ਼ੈਲੀ ਨਹੀਂ ਬਲਕਿ ਧਰੁਪਦ ਅੰਗ ਤੋਂ ਸ਼ਬਦ ਗਾਇਨ ਦੀ ਮਰਯਾਦਾ ਚੱਲੀ ਆ ਰਹੀ ਹੈ। ਧਰੁਪਦ ਅੰਗ ਦੇ ਗਾਇਨ ਵਿਚ ਧਰੁਪਦ ਗਾਇਨ ਦਾ ਮੌਲਿਕ ਤੇ ਵਿਸ਼ੇਸ਼ ਸੁਰ ਲਗਾਉ ਹੋਣਾ ਅਤਿ ਜ਼ਰੂਰੀ ਹੈ । ਕੇਵਲ ਖ਼ਿਆਲ ਅੰਗ ਦੀਆਂ ਗਾਇਨ ਰੀਤਾਂ ਦਾ ਤਾਲ ਬਦਲ ਦੇਣ ਨਾਲ ਧਰੁਪਦ ਅੰਗ ਦੀ ਗਾਇਕੀ ਨਹੀਂ ਬਣ ਸਕਦੀ । ਧਰੁਪਦ ਅੰਗ ਦੇ ਗਾਇਨ ਵਿਚ ਸੁਰ ਲਗਾਉ ਵਿਚ ਮੀਂਡ ਅਤੇ ਗਮਕ ਦੇ ਪ੍ਰਯੋਗ ਨੂੰ ਵਿਸ਼ੇਸ਼ ਪ੍ਰਧਾਨਤਾ ਪ੍ਰਾਪਤ ਹੈ। ਧਰੁਪਦ ਗਾਇਨ ਵਿਚ ਖ਼ਿਆਲ ਅੰਗ ਤੋਂ ਤਾਨਾਂ ਅਤੇ ਮੁਰਕੀ ਦੇ ਪ੍ਰਯੋਗ ਨੂੰ ਟਕਸਾਲੀ ਕੀਰਤਨਕਾਰ ਉਚਿਤ ਨਹੀਂ ਮੰਨਦੇ। ਧਰੁਪਦ ਅੰਗ ਦੀ ਸ਼ਬਦ ਕੀਰਤਨ ਰਚਨਾ ਤਾਨ ਪ੍ਰਧਾਨ ਨਹੀਂ ਹੋਣੀ ਚਾਹੀਦੀ। ਇਸ ਵਿਚ ਸ਼ਬਦ ਦੇ ਕਾਵਿ ਛੰਦ ਅਨੁਸਾਰੀ ਹਰ ਬੋਲ ਨੂੰ ਇਕਸਾਰ ਲੈਆਤਮਿਕਤਾ ਪ੍ਰਦਾਨ ਕਰਨੀ ਚਾਹੀਦੀ ਹੈ, ਜਿਸ ਤੋਂ ਧਰੁਪਦ ਅੰਗ ਦੀ ਝਲਕ ਪਵੇ।

ਧਰੁਪਦ ਅੰਗ ਤੋਂ ਪੜਤਾਲ ਗਾਇਨ ਕਰਦੇ ਸਮੇਂ ਧਰੁਪਦ ਗਾਇਨ ਦੇ ਮੁੱਖ ਸੰਗੀਤਕ ਤੱਤਾਂ ਦੇ ਪ੍ਰਯੋਗ ਵਿਚ ਸਹਿਜਤਾ ਲਿਆਉਣ ਅਤੇ ਸ਼ਬਦ ਦੇ ਭਾਵ ਨੂੰ ਉੱਚਤਾ ਪ੍ਰਦਾਨ ਕਰਦੇ ਹੋਏ ਸੰਗਤਾਂ ਅਤੇ ਸਰੋਤਿਆਂ ਤਾਈਂ ਗੁਰਬਾਣੀ ਭਾਵ ਪ੍ਰਕਾਸ਼ ਹਿਤ ਵਿਭਿੰਨ ਲੈਅਕਾਰੀਆਂ ਦਾ ਪ੍ਰਯੋਗ ਨਹੀਂ ਕਰਨਾ ਚਾਹੀਦਾ। ਆੜ, ਕੁਆੜ, ਬਿਆੜ, ਦੁਗੁਣ, ਤਿਗੁਣ, ਚੌਗੁਣ ਲੈਅਕਾਰੀਆਂ ਕੇਵਲ ਨਿੱਜੀ ਸੰਗੀਤਕ ਹਉਮੇ ਤਾਂ ਪਰਗਟ ਕਰਨਗੀਆਂ ਪਰ ਸ਼ਬਦ ਦੇ ਕੇਂਦਰੀ ਭਾਵ ਤੋਂ ਸੰਗਤਾਂ ਨੂੰ ਦੂਰ ਕਰਦੀਆਂ ਹੋਈਆਂ ਸੰਗੀਤਕ ਪ੍ਰਗਟਾਵੇ ਨਾਲ ਜੋੜਨ ਦਾ ਕੰਮ ਕਰਨਗੀਆਂ। ਗੁਰਬਾਣੀ ਦਾ ਫੁਰਮਾਨ ਹੈ, '*ਸਹਿਜੇ ਗਾਵਿਆ ਥਾਇ ਪਵੈ ਬਿਨੁ ਸਹਿਜੇ ਕਥਨੀ ਬਾਦਿ*'। ਵਰਤਮਾਨ ਕੀਰਤਨੀਆਂ ਦੇ ਸੰਦਰਭ ਵਿਚ, ਭਾਈ ਬਲਬੀਰ ਸਿੰਘ ਦੁਆਰਾ ਪੜਤਾਲ ਗਇਨ

ਪ੍ਰਸਤੁਤੀਆਂ ਵਿਚ ਧਰੁਪਦ ਅੰਗ ਦੀ ਗਾਇਕੀ ਅਤੇ ਸਹਿਜਤਾ ਦਾ ਸੁਮੇਲ ਸਪਸ਼ਟ ਝਲਕਦਾ ਹੈ। ਭਾਈ ਅਵਤਾਰ ਸਿੰਘ 'ਦਿੱਲੀ' ਵਲਿਆਂ ਦੀ ਗਾਇਕੀ ਵੀ ਧਰੁਪਦ ਅੰਗ ਲਈ ਵਿਸ਼ੇਸ਼ ਰੁਪ ਵਿਚ ਢੁੱਕਵੀਂ ਸੀ। ਉਨ੍ਹਾਂ ਦੁਆਰਾ ਗਾਇਨ ਕੀਤੀਆਂ ਗਈਆਂ ਪੜਤਾਲਾਂ ਦੀਆਂ ਲੈਅਕਾਰੀਆਂ ਵਿਚ ਸਹਿਜਤਾ ਅਤੇ ਗੁਰਬਾਣੀ ਦੀ ਸਪਸ਼ਟਤਾ ਵਿਦਮਾਨ ਰਹਿੰਦੀ ਸੀ। ਵਰਤਮਾਨ ਸਮੇਂ ਉਨ੍ਹਾਂ ਦੇ ਸਪੁੱਤਰ ਭਾਈ ਕੁਲਤਾਰ ਸਿੰਘ 'ਦਿੱਲੀ' ਇਸ ਗਾਇਕੀ ਦੇ ਪਰਚਾਰ ਪ੍ਰਸਾਰ ਵਿਚ ਜੁੜੇ ਹੋਏ ਹਨ। ਪ੍ਰਿੰਸੀਪਲ ਦਿਆਲ ਸਿੰਘ ਦੁਆਰਾ ਅਨੇਕਾਂ ਧਰੁਪਦ ਅੰਗ ਦੀਆਂ ਗਾਇਨ ਰਚਨਾਵਾਂ ਕੀਤੀਆਂ ਗਈਆਂ ਅਤੇ ਕੁਝ ਪਰੰਪਰਾਗਤ ਟਕਸਾਲੀ ਰੀਤਾਂ ਦੀਆਂ ਸੁਰਲਿਪੀਆਂ ਕਰਕੇ ਪ੍ਰਕਾਸ਼ਿਤ ਵੀ ਕੀਤੀਆਂ ਗਈਆਂ ਹਨ।

<u>ਖ਼ਿਆਲ ਅੰਗ ਤੋਂ ਪੜਤਾਲ ਗਾਇਨ</u> : ਭਾਰਤੀ ਸੰਗੀਤ ਵਿਚ ਧਰੁਪਦ ਗਾਇਨ ਤੋਂ ਬਾਅਦ ਖ਼ਿਆਲ ਗਾਇਨ ਦਾ ਪ੍ਰਚਲਨ ਹੋਇਆ। ਖ਼ਿਆਲ ਗਾਇਨ ਸ਼ੈਲੀ ਦਾ ਪਰਚਲਨ ਗੁਰੂ ਕਾਲ ਦਾ ਸਮਕਾਲੀ ਹੋਣ ਕਰਕੇ ਗੁਰਮਤਿ ਸੰਗੀਤ ਪਰੰਪਰਾ ਦੇ ਕੀਰਤਨਕਾਰਾਂ ਦੀਆਂ ਪੇਸ਼ਕਾਰੀਆਂ ਵਿਚ ਵੀ ਇਸ ਦੇ ਅੰਸ਼ ਪ੍ਰਯੋਗ ਹੋਣ ਲਗ ਪਏ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ '*ਖ਼ਿਆਲ ਪਾਤਸਾਹੀ ੧੦*'*ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ*' ਇਹ ਦਰਸਾਉਂਦਾ ਹੈ ਕਿ ਇਹ ਸ਼ੈਲੀ ਗੁਰੁ ਕਾਲ ਵਿਚ ਪ੍ਰਚੱਲਤ ਸੀ। ਸੀਨਾ-ਬ-ਸੀਨਾ ਚਲੇ ਆ ਰਹੇ ਸਿੱਖ ਕੀਰਤਨਕਾਰਾਂ ਦੀ ਗਾਇਨ ਸ਼ੈਲੀ ਵਿਚ ਵੀ ਖ਼ਿਆਲ ਅੰਗ ਦੇ ਤੱਤ ਵਿਸ਼ੇਸ਼ ਰੂਪ ਵਿਚ ਸ੍ਰਵਨੀਗੋਚਰ ਹੁੰਦੇ ਹਨ।

ਖ਼ਿਆਲ ਗਾਇਨ ਦੀਆਂ ਬੰਦਸ਼ਾਂ ਵਿਚ ਕਣ, ਮੁਰਕੀ ਅਤੇ ਤਾਨ ਦੀ ਪਰਧਾਨਤਾ ਦਿਖਾਈ ਦਿੰਦੀ ਹੈ। ਖ਼ਿਆਲ ਗਾਇਨ ਵਿਚ ਤਬਲੇ ਦੇ ਬੰਦ ਬੋਲਾਂ ਦੇ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਸ਼ੈਲੀ ਵਿਚ ਰਾਗ ਵਿਸਤਾਰ ਕਰਦੇ ਸਮੇਂ ਆਲਾਪ ਅਤੇ ਤਾਨਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ ਹੈ। ਵਿਦਵਾਨ ਕੀਰਤਨੀਏ ਸਰਗਮ ਆਲਾਪ ਜਾਂ ਸਰਗਮ ਤਾਨਾਂ ਦੀ ਥਾਂ ਆਕਾਰਿਕ ਆਲਾਪ ਅਤੇ ਤਾਨਾਂ ਦਾ ਪ੍ਰਯੋਗ ਕਰਦੇ ਹਨ।

<u>ਧਰੁਪਦ ਅਤੇ ਖ਼ਿਆਲ ਅੰਗ ਦੇ ਸੁਮੇਲ ਨਾਲ ਪੜਤਾਲ ਗਾਇਨ</u> : ਧਰੁਪਦ ਅਤੇ ਖ਼ਿਆਲ ਗਾਇਨ ਦੋ ਵਖਰੀਆਂ ਗਾਇਨ ਸ਼ੈਲੀਆਂ ਹਨ ਜਿਨ੍ਹਾਂ ਦਾ ਉਦਗਮ, ਵਿਕਾਸ ਅਤੇ ਪਰਚਾਰ ਵੱਖ-ਵੱਖ ਸਮਿਆਂ ਵਿਚ ਹੋਇਆ। ਪੜਤਾਲ ਗਾਇਨ ਸ਼ੈਲੀ ਵਿਚ

ਇਨ੍ਹਾਂ ਦੋਹਾਂ ਗਾਇਨ ਸ਼ੈਲੀਆਂ ਨੂੰ ਇਕੱਠਿਆਂ ਪ੍ਰਯੋਗ ਕਰਨ ਦਾ ਪ੍ਰਚਲਨ ਗੁਰਮਤਿ ਸੰਗੀਤ ਦੀ ਮੌਲਿਕਤਾ ਹੈ। ਅਜਿਹੀ ਉਦਾਹਰਣ ਕਿਸੇ ਵੀ ਹੋਰ ਸੰਗੀਤ ਪਰੰਪਰਾ ਵਿਚ ਨਹੀਂ ਹੈ। ਵਰਤਮਾਨ ਸਮੇਂ ਜਦੋਂ ਕਿ ਧਰੁਪਦ ਗਾਇਨ ਦਾ ਪ੍ਰਚਾਰ ਦਿਨੋ ਦਿਨ ਘੱਟ ਰਿਹਾ ਹੈ, ਸਿੱਖ ਸੰਗੀਤਕਾਰਾਂ, ਕੀਰਤਨੀਆਂ ਅਤੇ ਵਿਦਵਾਨਾਂ ਵਲੋਂ ਧਰੁਪਦ ਗਾਇਨ ਅੰਗ ਦੀ ਸੰਭਾਲ ਇਕ ਸ਼ਲਾਘਾਯੋਗ ਕਦਮ ਹੈ।

***ਪੜਤਾਲ ਗਾਇਨ ਵਿਚ ਪ੍ਰਯੋਗ ਹੋਣ ਵਾਲੇ ਤਾਲਾਂ ਦੇ ਆਧਾਰ 'ਤੇ ਉਪਜੇ ਭੇਦ*** : ਪੜਤਾਲ ਗਇਨ ਵਿਚ ਜਿਥੇ ਵਿਭਿੰਨ ਗਾਇਨ ਸ਼ੈਲੀਆਂ (ਧਰੁਪਦ ਅੰਗ, ਖ਼ਿਆਲ ਅੰਗ-ਮਧ ਲੈਅ-ਦਰੁਤ ਲੈਅ-ਵਿਲੰਬਿਤ ਲੈਅ) ਦੇ ਗਾਇਨ ਦਾ ਪ੍ਰਯੋਗ ਕੀਤਾ ਜਾਂਦਾ ਹੈ, ਉਥੇ ਇਕ ਹੀ ਪੜਤਾਲ ਸ਼ਬਦ ਰਚਨਾ ਵਿਚ ਇਕ ਤੋਂ ਵਧੇਰੇ ਤਾਲਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ ਹੈ। ਪੜਤਾਲ ਗਾਇਨ ਵਿਚ ਵਿਭਿੰਨ ਮਾਤਰਾਵਾਂ ਅਤੇ ਲੈਅਕਾਰੀਆਂ ਲਈ ਵਰਤੇ ਜਾਣ ਵਾਲੇ ਤਾਲਾਂ ਦੇ ਆਧਾਰ 'ਤੇ ਪੜਤਾਲ ਗਾਇਨ ਵਿਚ ਭੇਦ ਉਤਪੰਨ ਹੁੰਦੇ ਹਨ।

ਖੁੱਲੇ ਬੋਲਾਂ ਵਾਲੇ ਤਾਲਾਂ ਦਾ ਪ੍ਰਯੋਗ : ਗੁਰਮਤਿ ਸੰਗੀਤ ਦੀ ਤਾਲ ਸਾਜ਼ ਵਾਦਨ ਪਰੰਪਰਾ ਵਿਚ ਪਖਾਵਜ ਦੇ ਖੁਲੇ ਬੋਲਾਂ ਵਾਲੇ ਤਾਲਾਂ ਦਾ ਵਿਸ਼ੇਸ਼ੇ ਮਹੱਤਵ ਰਿਹਾ ਹੈ। ਗੁਰੂ ਕਾਲ ਵਿਚ ਮ੍ਰਿਦੰਗ/ਪਖਾਵਜ ਸ਼ਾਸਤਰੀ ਸ਼ਬਦ ਗਾਇਨ ਵੰਨਗੀਆਂ ਲਈ ਰਬਾਬੀ ਅਤੇ ਰਾਗੀ ਜਥਿਆਂ ਵਲੋਂ ਪ੍ਰਯੋਗ ਕੀਤਾ ਜਾਂਦਾ ਰਿਹਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਖ਼ੁਦ ਮ੍ਰਿਦੰਗ ਵਾਦਨ ਵਿਚ ਨਿਪੁੰਨ ਸਨ ਅਤੇ ਯਾਤਰਾ ਸਮੇਂ ਵੀ ਆਪਨੇ ਨਾਲ ਮ੍ਰਿਦੰਗ ਰਖਦੇ ਸਨ। ਜੌਨਪੁਰ ਦੀ ਫੇਰੀ ਸਮੇਂ ਉਥੋਂ ਦੇ ਸੇਵਕ ਭਾਈ ਗੁਰਬਖਸ਼ ਦੀ ਸੇਵਾ ਤੋਂ ਖੁਸ਼ ਹੋ ਕੇ ਗੁਰੂ ਸਾਹਿਬ ਨੇ ਆਪਨਾ ਮ੍ਰਿਦੰਗ ਉਸ ਨੂੰ ਬਖਸ਼ਿਸ਼ ਕਰ ਦਿਤਾ ਸੀ। ਉਸ ਅਸਥਾਨ 'ਤੇ ਸਿਖ ਸੰਗਤਾਂ ਵਲੋਂ ਗੁਰਦੁਆਰਾ ਮ੍ਰਿਦੰਗਾਵਲੀ ਉਸਾਰਿਆ ਗਿਆ। ਭਾਰਤੀ ਸੰਗੀਤ ਵਿਚ ਤਬਲੇ ਦੇ ਆਗਮਨ ਤੋਂ ਬਾਅਦ ਗੁਰਮਤਿ ਸੰਗੀਤ ਪਰੰਪਰਾ ਵਿਚ ਕੀਰਤਨੀਆਂ ਵਲੋਂ ਜੋੜੀ ਵਾਦਨ ਦਾ ਪ੍ਰਚਲਨ ਪ੍ਰਾਰੰਭ ਹੋਇਆ। ਤਬਲੇ 'ਤੇ ਬੰਦ ਬੋਲਾਂ ਦਾ ਵਾਦਨ ਹੁੰਦਾ ਸੀ ਪਰ ਜੋੜੀ 'ਤੇ ਪਖਾਵਜ ਵਾਂਗ ਹੀ ਬਾਏਂ 'ਤੇ ਆਟਾ ਲਗਾ ਕੇ ਖੁਲੇ ਬੋਲਾਂ ਦਾ ਵਾਦਨ ਕਰਦੇ ਹੋਏ ਪਖਾਵਜ ਦੇ ਤਾਲਾਂ ਦਾ ਵਾਦਨ ਕੀਤਾ ਜਾਣ ਲੱਗ ਪਿਆ।

ਖੁਲੇ ਬੋਲਾਂ ਵਾਲੇ ਤਾਲ ਜਿਥੇ ਧਰੁਪਦ ਅੰਗ ਦੀ ਗਾਇਨ ਸ਼ੈਲੀ ਲਈ ਉਪਯੁਕਤ ਸਨ ਉਥੇ ਕੀਰਤਨਕਾਰਾਂ ਵਲੋਂ ਤਬਲੇ

ਦੀਆਂ ਤਾਲਾਂ ਵੀ ਜੋੜੀ 'ਤੇ ਖੁਲੇ ਬੋਲਾਂ ਰਾਹੀ ਵਜਾਈਆਂ ਜਾਣ ਲਗੀਆਂ। ਫਲਸਰੂਪ ਪੜਤਾਲ ਗਾਇਨ ਵਿਚ ਜਿਥੇ ਧਰੁਪਦ ਅਤੇ ਖ਼ਿਆਲ ਗਾਇਨ ਪੜਤਾਲ ਸ਼ਬਦ ਗਾਇਨ ਦਾ ਹਿੱਸਾ ਬਣੇ ਉਥੇ ਤਾਲ ਵਾਦਨ ਦੀਆਂ ਇਹ ਵੰਨਗੀਆਂ ਦੇ ਏਕਲ ਅਤੇ ਸਾਮੂਹਿਕ ਪ੍ਰਯੋਗਾਂ ਨਾਲ ਪੜਤਾਲ ਗਾਇਨ ਪ੍ਰਸਤੁਤੀਆਂ ਵਿਚ ਨਵੇਂ ਭੇਦ ਉਤਪੰਨ ਹੋਏ।

ਬੰਦ ਬੋਲਾਂ ਵਾਲੇ ਤਾਲਾਂ ਦਾ ਪ੍ਰਯੋਗ : ਖ਼ਿਆਲ ਗਾਇਨ ਦੇ ਪ੍ਰਚਲਨ ਨਾਲ ਸ਼ਬਦ ਕੀਰਤਨ ਪ੍ਰਸਤੁਤੀਆਂ ਵਿਚ ਤਬਲਾ ਵਾਦਨ ਦੇ ਅੰਗ ਦੇ ਤਾਲਾਂ ਦਾ ਪ੍ਰਯੋਗ ਹੋਣ ਲੱਗਾ। ਤਬਲੇ ਦੇ ਬੰਦ ਬੋਲਾਂ ਵਾਲੇ ਤਾਲਾਂ ਵਿਚ ਗੰਭੀਰਤਾ ਦੀ ਕਮੀ ਅਤੇ ਚੰਚਲਤਾ ਦੇ ਨਾਲ ਨਾਲ ਤਿਆਰੀ ਦਾ ਪ੍ਰਦਰਸ਼ਨ ਆਉਣ ਲੱਗਾ। ਗੁਰਮਤਿ ਸੰਗੀਤ ਪਰੰਪਰਾ ਦੇ ਕੀਰਤਨਕਾਰ ਪੜਤਾਲ ਗਇਨ ਵਿਚ ਵੀ ਇਕਤਾਲ, ਸੂਲਫਾਕ, ਤਿੰਨਤਾਲ ਆਦਿ ਨੂੰ ਦਰੁਤ ਲੈਅ ਵਿਚ ਪ੍ਰਯੋਗ ਕਰਨ ਲਗ ਪਏ। ਵਰਤਮਾਨ ਸਮੇਂ ਵੀ ਪੜਤਾਲ ਦੇ ਅੰਤਲੇ ਅੰਤਰੇ ਨੂੰ ਤਾਲ ਦੀ ਦਰੁਤ ਲੈਅ ਵਿਚ ਨਿਬੱਧ ਕਰਦਿਆਂ ਕੀਰਤਨੀ ਸਿੰਘ ਦਰੁਤ ਲੈਅਕਾਰੀ ਯੁਕਤ ਬੋਲ ਤਾਨਾਂ, ਸੁਰ ਰਚਨਾ ਦੀਆਂ ਲੈਅਕਾਰੀਆਂ ਅਤੇ ਤਿਹਾਈਆਂ ਆਦਿ ਦਾ ਪ੍ਰਸਤੁਤੀਕਰਨ ਕਰਦੇ ਹਨ।

ਤਬਲਾ ਅਤੇ ਪਖਾਵਜ ਦੇ ਤਾਲਾਂ ਦੇ ਸੁਮੇਲ ਦਾ ਪ੍ਰਯੋਗ : ਕੁਝ ਪਰੰਪਰਾਗਤ ਪੜਤਾਲ ਰੀਤਾਂ ਅਤੇ ਵਰਤਮਾਨ ਸਮੇਂ ਪਰਚਾਰ ਵਿਚ ਆ ਰਹੀਆਂ ਪੜਤਾਲ ਸ਼ਬਦ ਸੁਰ ਰਚਨਾਵਾਂ ਵਿਚ ਧਰੁਪਦ ਅਤੇ ਖ਼ਿਆਲ ਅੰਗ ਦਾ ਗਾਇਨ ਸੰਯੁਕਤ ਰੂਪ ਵਿਚ ਵੀ ਕੀਤਾ ਜਾ ਰਿਹਾ ਹੈ। ਧਰੁਪਦ ਅੰਗ ਦੇ ਗਾਇਨ ਲਈ ਖੁਲੇ ਬੋਲਾਂ ਵਾਲੇ ਤਾਲ ਅਤੇ ਖ਼ਿਆਲ ਅੰਗ ਦੇ ਗਾਇਨ ਲਈ ਤਬਲੇ ਦੇ ਬੰਦ ਬੋਲਾਂ ਵਾਲੇ ਤਾਲ ਵਰਤੇ ਜਾਂਦੇ ਹਨ। ਅਜਿਹੀਆਂ ਸ਼ਬਦ ਪੜਤਾਲ ਗਾਇਨ ਰਚਨਾਵਾਂ ਵਿਚ ਜਿਥੇ ਸਰੋਤਿਆਂ ਨੂੰ ਧਰੁਪਦ ਅਤੇ ਖ਼ਿਆਲ ਅੰਗ ਦੇ ਗਾਇਨ ਦੀ ਝਲਕ ਮਿਲਦੀ ਹੈ ਉਥੇ ਤਾਲ ਵਾਦਨ ਦੇ ਖੁਲੇ ਅਤੇ ਬੰਦ ਬੋਲਾਂ ਵਾਲੇ ਤਾਲਾਂ ਦੇ ਨਾਲ ਨਾਲ ਦੋਹਾਂ ਤਾਲ ਵਾਦਨ ਸ਼ੈਲੀਆਂ ਵੀ ਸ੍ਰਵਨੀਗੋਚਰ ਹੁੰਦੀਆਂ ਹਨ।

ਅਪ੍ਰਚੱਲਤ ਤਾਲਾਂ ਦਾ ਪ੍ਰਯੋਗ : ਗੁਰਮਤਿ ਸੰਗੀਤ ਪਰੰਪਰਾ ਨੇ ਜਿਥੇ ਭਾਰਤੀ ਸੰਗੀਤ ਦੀ ਰਾਗ ਪਰੰਪਰਾ ਦੀ ਸੰਭਾਲ ਅਤੇ ਭੰਡਾਰ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ ਉਥੇ ਭਾਰਤੀ ਸੰਗੀਤ ਦੀ ਤਾਲ ਪਰੰਪਰਾ ਨੂੰ ਵੀ ਮਾਲਾਮਾਲ ਕੀਤਾ ਹੈ। ਵਰਤਮਾਨ ਸਮੇਂ ਭਾਰਤੀ ਸੰਗੀਤ ਦੀਆਂ ਪੇਸ਼ਕਾਰੀਆਂ ਵਿਚ ਦਸ ਕੁ ਤਾਲ ਹੀ ਪਰਚਾਰ ਵਿਚ ਰਹਿ ਗਏ ਹਨ। ਵੱਡੇ ਤਾਲ ਕੇਵਲ ਵਿਦਿਅਕ ਕੋਰਸਾਂ ਦੇ ਪਾਠਕ੍ਰਮਾਂ ਦੀ ਸ਼ਾਨ ਬਣ ਚੁੱਕੇ ਹਨ। ਗੁਰਮਤਿ ਸੰਗੀਤ ਪਰੰਪਰਾ ਵਿਚ ਜਿਥੇ ਪਰਾਤਨ ਤਾਲ ਪਰੰਪਰਾ, ਤਾਲ ਸਮੱਗਰੀ

ਅਤੇ ਤਾਲ ਸਰੂਪਾਂ ਨੂੰ ਸੰਭਾਲਿਆ ਅਤੇ ਪਰਚਾਰਿਆ ਹੈ ਉਥੇ ਅਨੇਕਾਂ ਨਵੇਂ ਪ੍ਰਯੋਗ ਵੀ ਕੀਤੇ ਗਏ ਹਨ। ਪਉੜੀ, ਸੂਲਫਾਕ, ਪੰਜਾਬੀ ਠੇਕਾ ਗੁਰਮਤਿ ਸੰਗੀਤ ਪਰੰਪਰਾ ਦੇ ਮੌਲਿਕ ਤਾਲ ਹਨ।

ਪੜਤਾਲ ਗਾਇਨ ਵਿਚ ਪ੍ਰਚਲਤ ਤਾਲਾਂ ਦੇ ਨਾਲ ਨਾਲ ਮੱਤ ਤਾਲ (ਨੌ ਮਾਤਰਾ), ਮਹੇਸ਼ ਤਾਲ (ਨੌ ਮਾਤਰਾ), ਜਗਪਾਲ ਤਾਲ (ਗਿਆਰਾਂ ਮਾਤਰਾ), ਭਾਨਮਤੀ ਤਾਲ ਜਾਂ ਚਾਰਤਾਲ ਦੀ ਸਵਾਰੀ (ਗਿਆਰਾਂ ਮਾਤਰਾ), ਜੈਤਾਲ (ਤੇਰ੍ਹਾਂ ਮਾਤਰਾ), ਪੰਚਮ ਸਵਾਰੀ (ਪੰਦਰਾਂ ਮਾਤਰਾ) ਆਦਿ ਵਰਗੇ ਅਪ੍ਰਚਲਤ ਤਾਲਾਂ ਦਾ ਪ੍ਰਯੋਗ ਪੜਤਾਲ ਗਾਇਨ ਵਿਚ ਕੀਤਾ ਜਾਂ ਰਿਹਾ ਹੈ, ਜੋ ਗੁਰ-ਮਤਿ ਸੰਗੀਤ ਦੀ ਭਾਰਤੀ ਤਾਲ ਵਾਦਨ ਪਰੰਪਰਾ ਦੀ ਸੰਭਾਲ ਵਿਚ ਮਹੱਤਵ ਪੂਰਨ ਯੋਗਦਾਨ ਹੈ।

ਵਰਤਮਾਨ ਸਮੇਂ ਗੁਰਮਤਿ ਸੰਗੀਤਾਚਾਰੀਆਂ ਵਲੋਂ ਅਨੇਕਾਂ ਨਵੇਂ ਤਾਲਾਂ ਦੀ ਰਚਨਾ ਕਰਕੇ ਪੜਤਾਲ ਗਾਇਨ ਵਿਚ ਨਵੇਂ ਅਯਾਮ ਸਥਾਪਤ ਕੀਤੇ ਜਾ ਰਹੇ ਹਨ। ਇਨ੍ਹਾਂ ਤਾਲਾਂ ਵਿਚ ਸਾਢ, ਸਵਾਈ ਤੇ ਪੌਣ ਮਾਤਰਾ ਵਾਲੇ ਤਾਲਾਂ ਨੂੰ ਵੀ ਗੁਰਮਤਿ ਸੰਗੀਤ ਦੀਆਂ ਪ੍ਰਸਤੁਤੀਆਂ ਵਿਚ ਸਾਧਾਰਣ ਤਾਲਾਂ ਦੇ ਨਾਲ ਪ੍ਰਯੋਗ ਕੀਤਾ ਜਾ ਰਿਹਾ ਹੈ। ਪ੍ਰੋ. ਕਰਤਾਰ ਸਿੰਘ (ਡਾਇਰੈਕਟਰ, ਗੁਰਮਤਿ ਸੰਗੀਤ ਅਕੈਡਮੀ, ਸ੍ਰੀ ਆਨੰਦਪੁਰ ਸਾਹਿਬ) ਦੁਆਰਾ ਇਸ ਖੇਤਰ ਵਿਚ ਵਿਸ਼ੇਸ਼ ਯੋਗਦਾਨ ਪਾਇਆ ਜਾ ਰਿਹਾ ਹੈ। ਵਰਤਮਾਨ ਸਮੇਂ ਜੋਤਤਾਲ (ਸਾਡੇ ਸਤ ਮਾਤਰਾ), ਰੂਪਤਾਲ (ਸਾਢੇ ਅਠ ਮਾਤਰਾ), ਕਲਾਵਤੀ ਤਾਲ (ਸਾਢੇ ਨੌਂ ਮਾਤਰਾ), ਰਮਣੀਕ ਤਾਲ (ਸਾਢੇ ਦੱਸ ਮਾਤਰਾ), ਬਿਲਹੰਸ ਤਾਲ (ਸਵਾ ਨੌਂ ਮਾਤਰਾ), ਦੇਵਤਾਲ (ਸਵਾ ਦਸ ਮਾਤਰਾ), ਅਨੰਦ ਤਾਲ (ਸਵਾ ਸਤ ਮਾਤਰਾ), ਨਾਰਾਇਣੀ ਤਾਲ (ਸਵਾ ਨੌਂ ਮਾਤਰਾ) ਵਰਗੇ ਕਠਿਨ, ਅਪ੍ਰਚਲਿਤ ਅਤੇ ਗੁਰਮਤਿ ਸੰਗੀਤ ਦੇ ਕੀਰਤਨਕਾਰਾਂ ਦੇ ਮੌਲਿਕ ਤਾਲ ਸਰੂਪ ਵੀ ਗੁਰਮਤਿ ਸੰਗੀਤ ਤਾਲ ਵਾਦਨ ਦੀ ਵਿਵਹਾਰਕ ਪਰੰਪਰਾ ਦਾ ਹਿੱਸਾ ਹਨ।

***ਪੜਤਾਲ ਗਾਇਨ ਵਿਚ ਪ੍ਰਯੋਗ ਹੋਣ ਵਾਲੇ ਤਾਲ ਤੱਤਾਂ ਦੇ ਆਧਾਰ 'ਤੇ ਉਪਜੇ ਭੇਦ*** : ਪੜਤਾਲ ਗਾਇਨ ਤਾਲ ਪ੍ਰਧਾਨ ਗਾਇਕੀ ਹੈ ਜਿਸ ਵਿਚ ਪੜਤਾਲ ਸ਼ਬਦ ਦੇ ਹਰ ਇਕ ਅੰਤਰੇ ਲਈ ਵਖਰਾ ਤਾਲ ਪ੍ਰਯੋਗ ਕਰਨ ਦੀ ਰੀਤ ਚਲੀ ਆ ਰਹੀ ਹੈ। ਪੜਤਾਲ ਗਾਇਨ ਵਿਚ ਤਾਲ ਦਾ ਪ੍ਰਯੋਗ ਕਰਦੇ ਸਮੇਂ ਤਾਲ ਦੇ ਵਿਭਿੰਨ ਤੱਤ ਕਾਰਜਸ਼ੀਲ ਰਹਿੰਦੇ ਹਨ, ਜੋ ਪੜਤਾਲ ਸ਼ਬਦ ਗਾਇਨ ਪ੍ਰਸਤੁਤੀ ਵਿਚ ਮਹੱਤਵਪੂਰਨ ਯੋਗਦਾਨ ਪਾਉਂਦੇ ਹਨ।

ਤਾਲ ਦੀ ਲੈਅ 'ਤੇ ਆਧਾਰਤ ਭੇਦ : ਪੜਤਾਲ ਸ਼ਬਦ ਗਇਨ ਕਰਦੇ ਸਮੇਂ ਤਾਲ ਦੀ ਪ੍ਰਯੋਗ ਕੀਤੀ ਜਾ ਰਹੀ ਲੈਯ ਉਸ ਦੀ ਗਾਇਨ ਪ੍ਰਕ੍ਰਿਆ 'ਤੇ ਵਿਸ਼ੇਸ਼ ਅਸਰ ਪਾਉਂਦੀ ਹੈ। ਭਾਰਤੀ ਅਤੇ ਗੁਰਮਤਿ ਸੰਗੀਤ ਦੀਆਂ ਅਨੇਕਾਂ ਵੰਨਗੀਆਂ ਪ੍ਰਯੋਗ ਹੋਣ ਵਾਲੇ ਤਾਲ ਦੀ ਪ੍ਰਯੋਗਰਤ ਲੈਯ ਦੇ ਆਧਾਰ 'ਤੇ ਆਪਨੀ ਵਖਰੀ ਪਹਿਚਾਨ ਰਖਦੀਆਂ ਹਨ। ਵਿਲੰਬਿਤ ਖ਼ਿਆਲ, ਮਧ ਲੈਯ ਦਾ ਖ਼ਿਆਲ, ਦਰੁਤ ਖ਼ਿਆਲ, ਮੰਗਲਾਚਰਨ, ਖਿਆਲ ਅੰਗ ਦਾ ਸ਼ਬਦ ਆਦਿ ਅਜਿਹੀਆਂ ਗਾਇਨ ਸ਼ੈਲੀਆਂ ਹਨ, ਜਿਨ੍ਹਾਂ ਦਾ ਉਦਗਮ ਤੇ ਵਿਕਾਸ ਕੇਵਲ ਪ੍ਰਯੋਗ ਹੋਣ ਵਾਲੀ ਲੈਅ ਦੇ ਆਧਾਰ 'ਤੇ ਹੀ ਹੋਇਆ ਹੈ। ਗੁਰਮਤਿ ਸੰਗੀਤ ਦੀ ਪੜਤਾਲ ਗਾਇਨ ਪਰੰਪਰਾ ਵਿਚ ਤਾਲ ਦੀਆਂ ਵੱਖ-ਵੱਖ ਲੈਯਕਾਰੀਆਂ ਦੇ ਪ੍ਰਯੋਗ ਦ੍ਰਿਸ਼ਟੀਗੋਚਰ ਹੁੰਦੇ ਹਨ। ਕਈ ਟਕਸਾਲੀ ਪੜਤਾਲ ਗਇਨ ਰਚਨਾਵਾਂ ਵਿਚ ਤਿੰਨਤਾਲ, ਇਕਤਾਲ, ਸੂਲਫਾਕ ਦੇ ਮਧਲੈਯ ਅਤੇ ਦਰੁਤ ਲੈਯ ਰੁਪਾਂਤਰ ਇਕੱਠੇ ਪ੍ਰਯੋਗ ਕੀਤੇ ਗਏ ਹਨ।

ਤਿਹਾਈ ਦੇ ਪ੍ਰਯੋਗ 'ਤੇ ਆਧਾਰਤ ਭੇਦ : ਪੜਤਾਲ ਗਾਇਨ ਵਿਚ ਸਥਾਈ ਅਤੇ ਅੰਤਰਿਆਂ ਵਿਚ ਅਲਗ ਅਲਗ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਕ ਤਾਲ ਤੋਂ ਦੂਜੇ ਤਾਲ ਵਿਚ ਪ੍ਰਵੇਸ਼ ਕਰਨ ਲਗਿਆਂ ਦੋਵੇਂ ਤਾਲਾਂ ਦੀ ਲੈਯ, ਆਵਰਤਨ ਅਤੇ ਸਮ ਵਿਚਲਾ ਸਬੰਧ ਪੜਤਾਲ ਗਾਇਨ ਦੇ ਤਾਲ ਪ੍ਰਬੰਧ ਵਿਚ ਵਿਸ਼ੇਸ਼ ਭੂਮੀਕਾ ਨਿਭਾਉਂਦੇ ਹਨ। ਇਕ ਪੜਤਾਲ ਵਿਚ ਵਰਤੇ ਗਏ ਤਾਲਾਂ ਵਿਚ ਲੈਆਤਮਿਕ ਸੰਵਾਦ ਹੋਣਾ ਜ਼ਰੂਰੀ ਹੈ। ਇਕਤਾਲ ਦੀ ਆੜ ਨਾਲ ਤਿੰਨਤਾਲ ਪ੍ਰਾਪਤ ਹੋ ਸਕਦੀ ਸਕਦੀ ਹੈ । ਤਿੰਨਤਾਲ ਦੀ ਸਵਾਈ ਲੈਅ ਬੀਰਤਾਲ ਵਿਚ ਪਰਿਵਰਤਿਤ ਹੋ ਸਕਦੀ ਹੈ। ਬੀਰਤਾਲ ਦੀ ਲੈਅ ਨੂੰ ਅੱਧੀ ਕਰਨ 'ਤੇ ਸੂਲਫਾਕ/ਸੂਲਤਾਲ ਦੀ ਪ੍ਰਾਪਤੀ ਹੋ ਸਕਦੀ ਹੈ। ਸੂਲਤਾਲ ਤੋਂ ਪ੍ਰਾਪਤ ਲੈਯ ਦੀ ਆੜ ਪੰਚਮ-ਸਵਾਰੀ ਦੇ ਸਰੂਪ ਉਜਾਗਰ ਕਰ ਸਕਦੀ ਹੈ। ਉਪਰੋਕਤ ਅਨੁਸਾਰ ਤਾਲਾਂ ਦਾ ਲੈਆਤਮਿਕ ਸੰਵਾਦ ਰਚਾ ਕੇ ਪ੍ਰਸਤੁਤ ਕੀਤੀ ਗਈ ਪੜਤਾਲ ਵਿਚ ਤਾਲ ਇਕ ਵਿਸ਼ੇਸ਼ ਪ੍ਰਕਾਰ ਦੀ ਖਿੱਚ ਹੁੰਦੀ ਹੈ। ਅਜਿਹੀਆਂ ਪੜਤਾਲ ਰਚਨਾਵਾਂ ਨਾਲ ਤਾਲ ਸੰਗਤ ਕਰਦੇ ਸਮੇਂ ਕਿਸੇ ਵੀ ਤਾਲ ਦੀ ਸਮੱਗਰੀ ਤਾਲ ਸੰਵਾਦ ਕ੍ਰਿਆ ਨਾਲ ਦੂਜੇ ਤਾਲ ਵਿਚ ਪ੍ਰਯੋਗ ਕੀਤੀ ਜਾ ਸਕਦੀ ਹੈ, ਜਿਸ ਦਾ ਭਾਰਤੀ ਸੰਗੀਤ ਦੀ ਕਿਸੇ ਹੋਰ ਸ਼ੈਲੀ ਵਿਚ ਸਮ-ਪ੍ਰਯੋਗ ਨਹੀਂ ਮਿਲਦਾ। ਪੜਤਾਲ ਗਾਇਕੀ ਵਿਚ ਅਜਿਹਾ ਤਾਲ ਪ੍ਰਬੰਧ ਰਖ ਕੇ ਸ਼ਬਦ ਗਾਇਨ ਕਰਨ ਲਈ ਕੀਰਤਨਕਾਰਾਂ ਦਾ ਰਾਗ, ਬਾਣੀ, ਤਾਲ ਅਤੇ ਵਿਭਿੰਨ ਲੈਯਕਾਰੀਆਂ 'ਤੇ ਅਧਿਕਾਰ ਹੋਣਾ ਅਤਿ ਲੋੜੀਂਦਾ ਹੈ।

ਸਾਧਾਰਣ ਤੌਰ 'ਤੇ ਜੋ ਪੜਤਾਲਾਂ ਸੁਣਨ ਨੂੰ ਮਿਲਦੀਆਂ ਹਨ ਉਨ੍ਹਾਂ ਵਿਚ ਵੱਖ-ਵੱਖ ਤਾਲਾਂ ਦਾ ਪ੍ਰਯੋਗ ਕੇਵਲ ਬਰਾਬਰ, ਅੱਧੀ ਜਾਂ ਦਰੁਤ ਲੈਯ ਸੰਵਾਦ ਦੇ ਆਧਾਰ 'ਤੇ ਹੀ ਪ੍ਰਯੋਗ ਹੋਣ ਵਾਲੇ ਤਾਲਾਂ ਦੀ ਲੈਯ ਰੱਖੀ ਜਾਂਦੀ ਹੈ। ਪ੍ਰਯੋਗ ਹੋ ਰਹੇ ਤਾਲ ਤੋਂ

ਦੂਜੇ ਤਾਲ ਵਿਚ ਪ੍ਰਵੇਸ਼ ਕਰਦੇ ਸਮੇਂ ਕ੍ਰਿਆਸ਼ੀਲ਼ ਤਾਲ ਦਾ ਅਨੁਸਰਨ ਕਰਦੇ ਹੋਏ ਬੋਲ-ਤਿਹਾਈ ਦਾ ਪ੍ਰਯੋਗ ਕਰਦਿਆਂ ਅਗਲੇ ਤਾਲ ਦਾ ਸਮ ਪ੍ਰਾਪਤ ਕੀਤਾ ਜਾਂਦਾ ਹੈ। ਬੋਲ ਤਿਹਾਈ ਦੋ ਤਰ੍ਹਾਂ ਨਾਲ ਲਈ ਜਾ ਸਕਦੀ ਹੈ।

- ਗਾਇਨ ਕੀਤੇ ਜਾ ਰਹੇ ਅੰਤਰੇ/ਸਥਾਈ ਦੀ ਅੰਤਲੀ ਤੁੱਕ ਚੋਂ ਬੋਲ-ਤਿਹਾਈ ਪ੍ਰਾਪਤ ਕਰਨੀ।
- ਗਾਇਨ ਕੀਤੇ ਜਾਣ ਵਾਲੀ ਸਥਾਈ/ਅੰਤਰੇ ਦੀ ਪਹਿਲੀ ਤੁੱਕ ਚੋਂ ਬੋਲ-ਤਿਹਾਈ ਪ੍ਰਾਪਤ ਕਰਨੀ।

ਵਰਤਮਾਨ ਸਮੇਂ ਦੇ ਕੁਝ ਕੀਰਤਨੀਏ ਪ੍ਰਯੋਗ ਹੋ ਰਹੇ ਤਾਲ ਤੋਂ ਦੂਜੇ ਤਾਲ ਵਿਚ ਜਾਣ ਲਗਿਆਂ ਤਿਹਾਈ ਦਾ ਪ੍ਰਯੋਗ ਕੀਤੇ ਬਿਨ੍ਹਾਂ ਪਹਿਲਾ ਤਾਲ ਖ਼ਤਮ ਕਰਕੇ ਕੇ ਠਹਿਰਾਓ ਦੇਂਦੇ ਹੋਏ ਦੂਜਾ ਤਾਲ ਆਰੰਭ ਕਰਦੇ ਹਨ। ਭਾਈ ਹਰੀ ਸਿੰਘ (ਹਜ਼ੂਰੀ ਰਾਗੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ), ਭਾਈ ਅਮਰੀਕ ਸਿੰਘ 'ਜ਼ਖ਼ਮੀ' ਆਦਿ ਦੀਆਂ ਪੜਤਾਲ ਸ਼ਬਦ ਕੀਰਤਨ ਪ੍ਰਸਤੁਤੀਆਂ ਵਿਚ ਅਜਿਹਾ ਵੀ ਸੁਣਨ ਨੂੰ ਮਿਲਦਾ ਹੈ।

ਕੇਵਲ ਦੋ ਤਾਲਾਂ ਦਾ ਪ੍ਰਯੋਗ : ਪੜਤਾਲ ਗਾਇਨ ਵਿਚ ਸਥਾਈ ਅਤੇ ਅੰਤਰਿਆਂ ਲਈ ਵੱਖ-ਵੱਖ ਤਾਲਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਕ ਪੜਤਾਲ ਸ਼ਬਦ ਵਿਚ ਇਕ ਤੋਂ ਵਧੇਰੇ ਕਾਵਿ ਛੰਦ ਪ੍ਰਯੋਗ ਕੀਤੇ ਗਏ ਹਨ, ਜਿਨ੍ਹਾਂ ਦੇ ਆਧਾਰ 'ਤੇ ਵੱਖ-ਵੱਖ- ਤਾਲਾਂ ਦਾ ਪ੍ਰਯੋਗ ਇਸ ਗਾਇਨ ਸ਼ੈਲੀ ਦੀ ਮੁੱਖ ਵਿਸ਼ੇਸ਼ਤਾ ਬਣ ਗਿਆ। ਕੁਝ ਅਜਿਹੇ ਪੜਤਾਲ ਸ਼ਬਦ ਵੀ ਹਨ ਜਿਨ੍ਹਾਂ ਵਿਚ ਕੇਵਲ ਇਕ ਹੀ ਕਾਵਿ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ।

**-ਮਲਾਰ ਮਹਲਾ ੫ ॥**
**ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ ਰਹਾਉ ॥**
**ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥**
**ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥**
**ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੩)

**ਇਸੇ ਤਰ੍ਹਾਂ ਕੁਝ ਕੀਰਤਨੀ ਸਿੰਘ ਪੜਤਾਲ ਸ਼ਬਦ ਗਾਇਨ ਕਰਦੇ ਸਮੇਂ ਅੰਤਰਿਆਂ ਲਈ ਕੇਵਲ ਇਕ ਹੀ ਤਾਲ ਦਾ ਪ੍ਰਯੋਗ ਕਰਦੇ ਹਨ। ਉਨ੍ਹਾਂ ਵਲੋਂ ਸਥਾਈ ਲਈ ਕੋਈ ਇਕ ਤਾਲ ਕਰਕੇ ਪੜਤਾਲ ਸ਼ਬਦ ਦੇ ਸਾਰੇ ਅੰਤਰੇ ਕਿਸੇ ਦੂਜੇ ਤਾਲ ਵਿਚ ਗਾਇਨ ਕੀਤੇ ਜਾਂਦੇ ਹਨ। ਹਰ ਅੰਤਰੇ ਲਈ ਵੱਖ-ਵੱਖ ਤਾਲਾਂ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ।**

ਪੜਤਾਲ ਗਾਇਨ ਵਿਚ ਤਾਲ ਦੇ ਸਮਗ੍ਰਹਿ ਦੀ ਕਾਰਜਸ਼ੀਲਤਾ 'ਤੇ ਆਧਾਰਤ ਭੇਦ : ਪੜਤਾਲ ਸ਼ਬਦ ਗਾਇਨ ਕਰਦਿਆਂ ਇਕ ਤਾਲ ਚੋਂ ਦੂਜੇ ਤਾਲ ਵਿਚ ਪ੍ਰਵੇਸ਼ ਕਰਨ ਵੇਲੇ ਤਾਲਾਂ ਨੂੰ ਉਨ੍ਹਾਂ ਦੇ ਸਮਗ੍ਰਹਿ ਤੋਂ ਹੀ ਬਦਲਿਆ ਜਾਂਦਾ ਹੈ। ਭਾਵੇਂ ਤਾਲ ਨੂੰ ਉਸਦੀ ਪ੍ਰਕ੍ਰਿਤੀ ਅਨੁਸਾਰ ਵੱਖ-ਵੱਖ ਵਿਭਾਗਾਂ ਅਤੇ ਮਾਤਰਾਵਾਂ ਵਿਚ ਵੰਡਿਆ ਜਾਂਦਾ ਹੈ ਪਰ ਵਿਭਿੰਨ ਤਾਲਾਂ ਦਾ ਆਪਸੀ ਸੰਵਾਦ ਸਮਗ੍ਰਹਿ ਰਾਹੀਂ ਕੀਤਾ ਜਾਂਦਾ ਹੈ।

ਕੁਝ ਅਜਿਹੀਆਂ ਪੜਤਾਲ ਰਚਨਾਵਾਂ ਵੀ ਮਿਲਦੀਆਂ ਹਨ ਜਿਨ੍ਹਾਂ ਵਿਚ ਸ਼ਬਦ ਦੇ ਭਾਵ ਨੂੰ ਮੁੱਖ ਰਖਦਿਆਂ ਪਹਿਲਾਂ ਪ੍ਰਯੋਗ ਹੋ ਰਹੇ ਤਾਲ ਦੀ ਸਮਾਪਤੀ ਕਰਕੇ ਦੂਜੇ ਤਾਲ ਨੂੰ ਕ੍ਰਿਆਸ਼ੀਲ ਕੀਤਾ ਜਾਂਦਾ ਹੈ। ਅਜਿਹੀਆਂ ਪੜਤਾਲ ਗਾਇਨ ਰਚਨਾਵਾਂ ਵਿਚ ਸਥਾਈ ਤੋਂ ਬਾਅਦ ਅੰਤਰਾ ਚੁਕਣ ਵੇਲੇ ਤਾਲ ਦੀ ਲੈਯ ਵਿਚ ਠਹਿਰਾਓ ਲੈ ਲਿਆ ਜਾਂਦਾ ਹੈ ਪਰ ਅੰਤਰੇ ਤੋਂ ਸਥਾਈ ਵਿਚ ਪ੍ਰਵੇਸ਼ ਕਰਦੇ ਸਮੇਂ ਤਾਲਾਤਮਕ ਲੈਯ ਦੀ ਨਿਰੰਤਰਤਾ ਬਣੀ ਰਹਿੰਦੀ ਹੈ।

ਰਾਗ ਵਿਸਤਾਰ ਕਰਦਿਆਂ ਤਾਨਾਂ ਪਲਟਿਆਂ ਦਾ ਪ੍ਰਯੋਗ : ਗੁਰਮਤਿ ਸੰਗੀਤ ਵਿਚ ਕੀਰਤਨ ਦਾ ਮੁੱਖ ਮਨੋਰਥ ਬਾਣੀ ਵਿਚਲੇ ਕੇਂਦਰੀ ਭਾਵ ਦਾ ਸੰਚਾਰ ਹੁੰਦਾ ਹੈ ਨਾ ਕਿ ਕੀਰਤਨਕਾਰ ਦੀ ਸੰਗੀਤਕ ਉਚਤਾ ਦੇ ਪ੍ਰਗਟਾਵਾ। ਇਸ ਲਈ ਗੁਰਮਤਿ ਸੰਗੀਤ ਪਰੰਪਰਾ ਵਿਚ ਪੜਤਾਲ ਸ਼ਬਦ ਗਾਇਨ ਕਰਦੇ ਸਮੇਂ ਇਨ੍ਹਾਂ ਸੰਗੀਤਕ ਜੁਗਤਾਂ ਦਾ ਬੇਲੋੜਾ ਪ੍ਰਯੋਗ ਨਹੀਂ ਕਰਨਾ ਚਾਹੀਦਾ। ਫਿਰ ਵੀ ਕੁਝ ਕੀਰਤਨੀਏ ਸੰਗੀਤਕ ਸੂਝਬੂਝ ਦੇ ਪ੍ਰਗਟਾਵੇ ਹਿਤ ਪੜਤਾਲ ਗਾਇਨ ਵਿਚ ਰਾਗ ਵਿਸਤਾਰ ਕਰਦਿਆਂ ਤਾਨਾਂ ਪਲਟਿਆਂ ਦਾ ਗਾਇਨ ਕਰਦੇ ਹਨ। ਭਾਵੇਂ ਅਜਿਹਾ ਕਰਨਾ ਗੁਰਮਤਿ ਸੰਗੀਤ ਦੀ ਕਸੌਟੀ 'ਤੇ ਪੂਰਾ ਨਹੀਂ ਉਤਰਦਾ ਪਰ ਫਿਰ ਵੀ ਕੁਝ ਪੜਤਾਲ ਰਚਨਾਵਾਂ ਦੀ ਪ੍ਰਸਤੁਤੀ ਵਿਚ ਸਰਗਮ ਜਾਂ ਆਕਾਰਿਕ ਤਾਨਾਂ ਪਲਟਿਆਂ ਦਾ ਪ੍ਰਯੋਗ ਸ੍ਰਵਨੀਗੋਚਰ ਹੁੰਦਾ ਹੈ।

ਜੇਕਰ ਸ਼ਬਦ ਦੇ ਭਾਵ ਦੀ ਪੂਰਤੀ ਲਈ ਉਪਯੁਕਤ ਹੋਵੇ ਤਾਂ ਬੋਲ ਆਲਾਪ, ਬੋਲ ਤਾਨਾਂ ਜਿਨ੍ਹਾਂ ਵਿਚ ਗੁਰਬਾਣੀ ਵਿਚਲੇ ਭਾਵਾਂਨੁਕੂਲ ਵਿਸ਼ਰਾਮ ਅਤੇ ਰਵਾਨਗੀ ਹੋਵੇ, ਦਾ ਪ੍ਰਯੋਗ ਕੀਤਾ ਜਾਣਾ ਚਾਹੀਦਾ ਹੈ। ਵਰਤਮਾਨ ਸਮੇਂ ਸੁਪ੍ਰਸਿਧ ਗੁਰਮਤਿ ਸੰਗੀਤਾਚਾਰੀਆ ਡਾ. ਗੁਰਨਾਮ ਸਿੰਘ ਦੀ ਗਇਕੀ ਇਸ ਪੱਖ ਤੋਂ ਸਮੂਹ ਸਿਖਿਆਰਥੀਆਂ ਅਤੇ ਪ੍ਰਸਤੁਤਕਰਤਾਵਾਂ ਲਈ ਪ੍ਰਮਾਣਿਕ ਉਦਾਹਰਣ ਕਹੀ ਜਾ ਸਕਦੀ ਹੈ।

ਵਿਭਿੰਨ ਲੈਅਕਾਰੀਆਂ ਦਾ ਪ੍ਰਯੋਗ : ਗੁਰਮਤਿ ਸੰਗੀਤ ਦੀਆਂ ਵਿਭਿੰਨ ਗਾਇਨ ਸ਼ੈਲੀਆਂ ਦਾ ਮੁੱਖ ਉਦੇਸ਼ ਬਾਣੀ ਵਿਚਲਾ ਭਾਵ ਪ੍ਰਕਾਸ਼ ਹੈ। ਸ਼ਬਦ ਦੇ ਭਾਵ ਦੇ ਸੰਚਾਰ ਲਈ ਕੀਰਤਨਕਾਰਾਂ ਵਲੋਂ ਕਈ ਸੰਗੀਤਕ ਕ੍ਰਿਆਵਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਸ ਵਿਚ ਭਾਰਤੀ ਸੰਗੀਤ ਦੇ ਅੰਦਾਜ਼ ਤੋਂ ਸੁਰਾਤਮਕ ਅਤੇ ਲੈਆਤਮਕ ਕ੍ਰਿਆਵਾਂ ਮਹੱਤਵਪੂਰਨ ਹਿੱਸਾ ਪਾਉਂਦੀਆਂ ਹਨ। ਪੜਤਾਲ ਗਾਇਨ ਦੀਆਂ ਕੁਝ ਰਚਨਾਵਾਂ ਵਿਚ ਖ਼ਾਸ ਕਰਕੇ ਧਰੁਪਦ ਅੰਗ ਦੇ ਗਾਇਨ ਸਮੇਂ ਵਿਭਿੰਨ ਲੈਅਕਾਰੀਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਧਰੁਪਦ ਗਾਇਨ ਅੰਗ ਗੁਰਮਤਿ ਸੰਗੀਤ ਪਰੰਪਰਾ ਵਿਚ ਭਾਰਤੀ ਸੰਗੀਤ ਤੋਂ ਆਇਆ ਹੈ। ਜਿਸ ਵਿਚ ਧਰੁਪਦ ਗਇਨ ਕਰਦੇ ਸਮੇਂ ਲੈਆਤਮਕ ਸੂਝਬੂਝ ਦਾ ਪ੍ਰਗਟਾਵਾ ਦੁਗੁਨ, ਤਿਗੁਨ, ਚੌਗੁਨ, ਆੜ, ਕੁਆੜ, ਬਿਆੜ ਆਦਿ ਲੈਅਕ-ਾਰੀਆਂ ਦੀ ਪੇਸ਼ਕਾਰੀ ਦੁਆਰਾ ਕੀਤਾ ਜਾਂਦਾ ਹੈ ਪਰ ਗੁਰਮਤਿ ਸੰਗੀਤ ਵਿਧਾਨ ਵਿਚ ਧਰੁਪਦ ਗਾਇਨ ਨਹੀਂ ਕੀਤਾ ਜਾਂਦਾ ਸਗੋਂ ਧਰੁਪਦ ਅੰਗ ਤੋਂ ਗਾਇਨ ਕੀਤਾ ਜਾਂਦਾ ਹੈ। ਪੜਤਾਲ ਸ਼ਬਦ ਗਾਇਨ ਵਿਚ ਮੂਲ ਸੁਰ ਰਚਨਾ ਦੀਆਂ ਸਾਧਾਰਣ ਲੈਅਕਾਰੀਆਂ ਜੋ ਸ਼ਬਦ ਦੇ ਭਾਵ ਸੰਚਾਰ ਵਿਚ ਬਾਧਕ ਨਾ ਹੋਣ ਸਗੋਂ ਭਾਵ ਵਿਚ ਤੀਬਰਤਾ ਲਿਆਉਣ ਦੇ ਸਮਰਥ ਹੋਣ, ਦਾ ਪ੍ਰਯੋਗ ਕੀਤਾ ਜਾਣਾ ਚਾਹੀਦਾ ਹੈ। ਭਾਈ ਅਵਤਾਰ ਸਿੰਘ—ਗੁਰਚਰਨ ਸਿੰਘ ਜੀ ਦੀਆਂ ਪ੍ਰਸਤੁਤੀਆਂ ਵਿਚ ਅਜਿਹੇ ਗੁਣ ਸਨ।

ਤਾਲ ਸਾਜ਼ ਵਾਦਕ ਨਾਲ ਜੁਗਲਬੰਦੀ ਦੀ ਪੇਸ਼ਕਾਰੀ ਸਹਿਤ ਪੜਤਾਲ ਗਾਇਨ : ਕਈ ਅਜਿਹੀਆਂ ਪੜਤਾਲ ਰਚਨਾਵਾਂ ਵੀ ਸੁਣਨ ਨੂੰ ਮਿਲਦੀਆਂ ਹਨ ਜਿਨ੍ਹਾਂ ਵਿਚ ਲੈਆਤਮਿਕ ਕ੍ਰਿਆਵਾਂ ਕਰਦੇ ਸਮੇਂ ਤਾਲ ਸਾਜ਼ ਵਾਦਕ ਨਾਲ ਜੁਗਲਬੰਦੀ ਦੀ ਪੇਸ਼ਕਾਰੀ ਦੇ ਤੱਤ ਪ੍ਰਸਤੁਤ ਕੀਤੇ ਜਾਂਦੇ ਹਨ। ਇਸ ਕ੍ਰਿਆ ਦਾ ਪ੍ਰਦਰਸ਼ਨ ਅਕਾਦਮਿਕ ਪੱਧਰ 'ਤੇ ਵਿਦਿਆਰਥੀਆਂ ਨੂੰ ਤਿਆਰ ਕਰਵਾਈਆਂ ਜਾਣ ਵਾਲੀਆਂ ਪੜਤਾਲ ਸ਼ਬਦ ਸੁਰ ਰਚਨਾਵਾਂ ਵਿਚ ਆਮ ਵੇਖਣ ਨੂੰ ਮਿਲਦਾ ਹੈ। ਗੁਰਮਤਿ ਸੰਗੀਤ ਵਿਧਾਨ ਦੀ ਮੌਲਿਕਤਾ ਨੂੰ ਧਿਆਨ ਵਿਚ ਰਖਦਿਆਂ ਪੜਤਾਲ ਸ਼ਬਦ ਗਾਇਨ ਸਮੇਂ ਪ੍ਰਯੋਗ ਹੋਣ ਵਾਲੀ ਲੈਅਕਾਰੀ ਦੇ ਨਾਲ ਨਾਲ ਸਾਥ ਅੰਗ ਤੋਂ ਤਾਲ ਸੰਗਤ ਕਰਨੀ ਉਚਿਤ ਹੈ ਨਾ ਕਿ ਜੁਗਲਬੰਦੀ ਦੇ ਰੂਪ ਵਿਚ ਤਾਲ ਸੰਗਤ ਕਰਨੀ ਚਾਹੀਦੀ ਹੈ। ਜੁਗਲਬੰਦੀ ਦੀ ਕ੍ਰਿਆ

ਨਾਲ ਸੰਗੀਤ ਕ੍ਰਿਆਵਾਂ ਦੀ ਪ੍ਰਸਤੁਤੀ ਹੁੰਦੀ ਹੈ ਅਤੇ ਬਾਣੀ ਦੇ ਭਾਵ ਪ੍ਰਕਾਸ਼ ਵਿਚ ਖੜੋਤ ਆ ਜਾਂਦੀ ਹੈ।

***ਪੜਤਾਲ ਗਾਇਨ ਵਿਚ ਗੁਰਬਾਣੀ ਦੀ ਕਾਰਜਸ਼ੀਲਤਾ ਦੇ ਆਧਾਰ 'ਤੇ ਉਪਜੇ ਭੇਦ*** : ਪੜਤਾਲ ਗਇਨ ਦੀ ਸੁਰ ਰਚਨਾ ਤਿਆਰ ਕਰਦੇ ਸਮੇਂ ਜਿਥੇ ਸੰਗੀਤਕ ਤੱਤਾਂ ਦੀ ਉਚਿਤ ਵਰਤੋਂ ਕੀਤੀ ਜਾਣੀ ਚਾਹੀਦੀ ਹੈ ਉਥੇ ਗੁਰਬਾਣੀ ਵਿਚ ਕਾਰਜਸ਼ੀਲ ਭਾਵ, ਕਾਵਿ ਛੰਦ ਅਤੇ ਭਾਸ਼ਾਈ ਸਰੋਕਾਰਾਂ ਦਾ ਵੀ ਯੋਗ ਧਿਆਨ ਰੱਖਣਾ ਅਤਿ ਜ਼ਰੂਰੀ ਹੈ।

ਸ਼ਬਦ ਰੀਤ ਅਤੇ ਗੁਰਬਾਣੀ ਦਾ ਸੁਮੇਲ : ਗੁਰਮਤਿ ਸ਼ੰਗੀਤ ਪਰੰਪਰਾ ਵਿਚ ਸ਼ਬਦ ਗਾਇਨ ਦਾ ਮੁਖ ਉਦੇਸ਼ ਗੁਰੂ ਸਾਹਿਬਾਂ ਵਲੋਂ ਬਾਣੀ ਵਿਚ ਦਰਸਾਏ ਗਏ ਭਾਵਾਂ ਦੀ ਸਹਿਜ ਪ੍ਰਸਤੁਤੀ ਅਤੇ ਸੰਚਾਰ ਹੈ। ਇਸ ਪਰੰਪਰਾ ਦੀਆਂ ਸਮੂਹ ਗਾਇਨ ਸ਼ੈਲੀਆਂ ਵਿਚ ਗੁਰਬਾਣੀ ਨੂੰ ਪਰਮੁਖਤਾ ਪ੍ਰਦਾਨ ਕੀਤੀ ਗਈ ਹੈ। ਸੰਗੀਤਕ ਤੱਤ ਗੁਰਬਾਣੀ ਦੇ ਵਾਹਕ ਵਜੋਂ ਕਾਰਜਸ਼ੀਲ ਰਹਿੰਦੇ ਹਨ। ਪੜਤਾਲ ਸ਼ਬਦ ਗਾਇਨ ਵੀ ਗੁਰਬਾਣੀ ਅਤੇ ਸ਼ਬਦ ਰੀਤ ਦੇ ਸੁਮੇਲ ਤੋਂ ਉਪਜੀ ਅਜਿਹੀ ਗਾਇਨ ਸ਼ੈਲੀ ਹੈ ਜਿਸ ਵਿਚ ਪ੍ਰਯੋਗ ਹੋ ਰਹੇ ਵਿਭਿੰਨ ਤਾਲਾਂ ਦੀ ਕਾਰਜਸ਼ੀਲਤਾ ਦੂਜੀਆਂ ਗਾਇਨ ਸ਼ੈਲੀਆਂ ਨਾਲੋਂ ਜ਼ਿਆਦਾ ਹੁੰਦੀ ਹੈ। ਭਾਵੇਂ ਪੜਤਾਲ ਗਾਇਨ ਵਿਚ ਗੁਰਮਤਿ ਸੰਗੀਤ ਦੀਆਂ ਦੂਜੀਆਂ ਗਾਇਨ ਸ਼ੈਲੀਆਂ ਦੇ ਮੁਕਾਬਲੇ, ਸੰਗੀਤਕ ਤੱਤਾਂ ਦੀ ਕ੍ਰਿਆਸ਼ੀਲਤਾ ਕੁਝ ਵੱਧ ਜਾਂਦੀ ਹੈ ਫਿਰ ਵੀ ਪਰਮੁਖਤਾ ਗੁਰਬਾਣੀ ਨੂੰ ਹੀ ਪ੍ਰਦਾਨ ਕੀਤੀ ਜਾਂਦੀ ਹੈ।

ਗੁਰਬਾਣੀ ਵਿਚੋਂ ਪ੍ਰਮਾਣ ਪ੍ਰਸਤੁਤੀ ਸਹਿਤ ਪੜਤਾਲ ਗਾਇਨ : ਸਿੱਖ ਗੁਰੂ ਸਾਹਿਬਾਂ ਨੇ ਸੰਗੀਤ ਦੀ ਸ਼ਕਤੀ ਨਾਲ ਇਲਾਹੀ ਬਾਣੀ ਦਾ ਸੁਮੇਲ ਕਰਕੇ ਸਿੱਖ ਧਰਮ ਵਿਚ ਸ਼ਬਦ ਕੀਰਤਨ ਦੀ ਮਰਯਾਦਾ ਦੀ ਸਥਾਪਨਾ ਕੀਤੀ, ਤਾਂ ਜੋ ਸਮੁੱਚੀ ਮਾਨਵਤਾ ਵਿਚ ਸ਼ੁਭ ਗੁਣਾਂ ਦਾ ਸੰਚਾਰ ਹੋ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਤੋਂ ਸਾਨੂੰ ਜੀਵਨ ਦੇ ਹਰ ਪੜਾਅ 'ਤੇ ਸ਼ੁਭ ਆਚਰਣ ਗ੍ਰਹਿਣ ਕਰਨ ਦੇ ਨਾਲ ਨਾਲ ਪ੍ਰਚੱਲਤ ਬੇਲੋੜੇ ਕਰਮ ਕਾਡਾਂ ਤੋਂ ਬਚਣ ਦੀ ਪ੍ਰੇਰਣਾ ਅਤੇ ਸੇਧ ਪ੍ਰਾਪਤ ਹੁੰਦੀ ਹੈ। ਸ਼ਬਦ ਵਿਚਲੇ ਆਸ਼ੇ ਨੂੰ ਦ੍ਰਿੜ ਕਰਵਾਉਣ ਹਿਤ ਕੀਰਤਨਕਾਰਾਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਹੋਰ ਪ੍ਰਵਾਣਿਤ ਬਾਣੀਆਂ ਵਿਚੋਂ ਸਬੰਧਤ ਸ਼ਬਦ ਨਾਲ ਮਿਲਦੇ ਜੁਲਦੇ ਹਵਾਲੇ ਦੇਣ ਵਾਲੀਆਂ ਤੁਕਾਂ ਦਾ ਪ੍ਰਮਾਣ (ਉਦਾਹਰਣ) ਰੂਪ ਵਿਚ ਗਾਇਨ ਕੀਤਾ ਜਾਂਦਾ ਹੈ। ਟਕਸਾਲੀ ਕੀਰਤਨੀਏ ਪੜਤਾਲ ਗਾਇਨ ਵਿਚ ਸ਼ਬਦ ਰੀਤ ਨਾਲ ਸਬੰਧਤ ਬਾਣੀ ਹਵਾਲਿਆਂ ਦੀ ਪ੍ਰਸਤੁਤੀ ਨਾਲ ਇਕ ਵਿਸ਼ੇਸ਼ ਮਾਹੌਲ ਦੀ ਸਿਰਜਨਾਂ ਕਰਦੇ ਹਨ। ਸ਼ਬਦ ਕੀਰਤਨ ਵਿਚ ਪ੍ਰਮਾਣ ਪ੍ਰਸਤੁਤੀ ਦੇ ਦੋ ਢੰਗ ਪ੍ਰਚੱਲਤ ਹਨ।

ਨਿਬੱਧ ਰੂਪ ਵਿਚ ਪੜਤਾਲ ਗਾਇਨ : ਜਦੋਂ ਸ਼ਬਦ ਗਾਇਨ ਵਿਚ ਪ੍ਰਯੁਕਤ ਹੋ ਰਹੇ ਤਾਲ ਦੀ ਲੈਯ ਅਤੇ ਆਵਰਤਨ ਅਨੁਸਾਰੀ ਤਾਲਬੱਧ ਰੂਪ ਵਿਚ ਸਬਦ ਰੀਤ ਦੀ ਸੁਰ ਰਚਨਾ ਨੂੰ ਧਿਆਨ ਵਿਚ ਰੱਖਦਿਆਂ ਪ੍ਰਮਾਣਾਂ ਦਾ ਗਾਇਨ ਕੀਤਾ ਜਾਂਦਾ ਹੈ, ਉਸਨੂੰ ਨਿਬੱਧ ਰੂਪ ਵਿਚ ਪ੍ਰਮਾਣ ਗਾਇਨ ਵਜੋਂ ਜਾਣਿਆ ਜਾਂਦਾ ਹੈ।

ਅਨਿਬੱਧ ਰੂਪ ਵਿਚ ਪ੍ਰਮਾਣ ਗਾਇਨ : ਜਦੋਂ ਕੀਰਤਨੀਏ ਸ਼ਬਦ ਗਾਇਨ ਲਈ ਪ੍ਰਯੋਗ ਹੋ ਰਹੇ ਤਾਲ ਦੀ ਲੈਯ ਅਤੇ ਆਵਰਤਨ ਤੋਂ ਮੁਕਤ ਹੋ ਕੇ ਸੰਗਤਾਂ ਨਾਲ ਬਾਣੀ ਦਾ ਕਾਵਿ ਸੰਚਾਰ ਰਚਾਉਂਦੇ ਹੋਏ, ਪ੍ਰਮਾਣਾਂ ਦਾ ਗਾਇਨ ਕੀਤਾ ਜਾਂਦਾ ਹੈ ਤਾਂ ਉਸਨੂੰ ਅਨਿਬੱਧ ਰੂਪ ਵਿਚ ਪ੍ਰਮਾਣ ਗਾਇਨ ਵਜੋਂ ਜਾਣਿਆ ਜਾਂਦਾ ਹੈ। ਪੜਤਾਲ ਗਾਇਨ ਵਿਚ ਟਕਸਾਲੀ ਕੀਰਤਨੀਆਂ ਵਲੋਂ ਸ਼ਬਦ ਕੀਰਤਨ ਪ੍ਰਸ਼ਤੁਤੀਆਂ ਵਿਚ ਅਜਿਹੇ ਪ੍ਰਮਾਣ ਦੇਣ ਦੀ ਪਰੰਪਰਾ ਹੈ।

***ਪੜਤਾਲ ਸ਼ਬਦ ਗਾਇਨ ਦੇ ਪ੍ਰਸਤੁਤੀ-ਸੰਦਰਭ 'ਤੇ ਆਧਾਰਤ ਭੇਦ*** : ਸਿੱਖ ਧਰਮ ਵਿਚ ਸ਼ਬਦ ਕੀਰਤਨ ਪ੍ਰਸਤੁਤੀਆਂ ਦੀ ਵਿਸ਼ੇਸ਼ ਮਹੱਤਤਾ ਹੈ। ਗੁਰੂਘਰਾਂ ਵਿਚ ਚਲੀ ਆ ਰਹੀ ਨਿਤਾਪ੍ਰਤਿ ਦੀ ਸ਼ਬਦ ਕੀਰਤਨ ਮਰਯਾਦਾ ਵਿਚ ਸਵੇਰੇ ਆਸਾ ਦੀ ਵਾਰ ਦੀ ਚੌਕੀ, ਸੰਧਿਆ ਸਮੇਂ ਸੋ-ਦਰੁ ਦੀ ਚੌਕੀ ਦੀ ਪਰੰਪਰਾ ਦਾ ਪ੍ਰਚਲਨ ਵਧੇਰੇ ਹੈ। ਸਵੇਰ ਅਤੇ ਸ਼ਾਮ ਦੇ ਇਨ੍ਹਾਂ ਦੀਵਾਨਾ ਵਿਚ ਗਾਇਨ ਹਿਤ ਬਾਣੀਆਂ ਨਿਰਧਾਰਤ ਹਨ। ਇਸ ਲਈ ਪੜਤਾਲ ਗਾਇਨ ਰੋਜ਼ਾਨਾ ਦੀਆਂ ਸ਼ਬਦ ਕੀਰਤਨ ਪ੍ਰਸਤੁਤੀਆਂ ਦਾ ਹਿੱਸਾ ਕਦੇ ਕਦੇ ਹੀ ਬਣਦਾ ਹੈ।

ਕੀਰਤਨ ਦਰਬਾਰਾਂ ਅਤੇ ਵਿਸ਼ੇਸ਼ ਸਮਾਗਮਾਂ ਵਿਚ ਪੜਤਾਲ ਗਾਇਨ : ਗੁਰਪੁਰਬਾਂ ਅਤੇ ਸਲਾਨਾ ਸਮਾਗਮਾਂ ਵਜੋਂ ਆਯੋਜਿਤ ਹੋਣ ਵਾਲੇ ਕੀਰਤਨ ਦਰਬਾਰਾਂ ਅਤੇ ਵਿਸ਼ੇਸ਼ ਸਮਾਗਮਾਂ ਵਿਚ ਸੰਗਤਾਂ ਅਤੇ ਕੀਰਤਨੀ ਜਥੇ ਵਿਸ਼ੇਸ਼ ਰੂਪ ਵਿਚ ਜੁੜਦੇ ਹਨ। ਇਨ੍ਹਾਂ ਸਮਾਗਮਾਂ ਵਿਚ ਗੁਰਮਤਿ ਸੰਗੀਤ ਦੀਆਂ ਸ਼ਾਸਤਰੀ ਅੰਗ ਦੀਆਂ ਗਾਇਨ ਸ਼ੈਲੀਆਂ ਦਾ ਗਿਆਨ ਰੱਖਣ ਵਾਲੇ ਰਾਗੀ ਸਿੰਘਾਂ ਵਲੋਂ ਪੜਤਾਲ ਗਾਇਨ ਨੂੰ ਵੀ ਆਪਨੀ ਕੀਰਤਨ ਸਮੱਗਰੀ ਦਾ ਹਿੱਸਾਂ ਬਣਾਇਆ ਜਾਂਦਾ ਹੈ। ਹੋਲੇ ਮੁਹੱਲੇ 'ਤੇ ਸ੍ਰੀ ਆਨੰਦਪੁਰ ਸਾਹਿਬ, ਗੁਰੂ ਰਾਮਦਾਸ ਜੀ ਦੇ ਆਗਮਨ ਪੁਰਬ 'ਤੇ ਮੰਜੀ ਸਾਹਿਬ-ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ), ਗੁਰਮਤਿ ਸੰਗੀਤ ਉਤਸਵ-ਪੰਜਾਬੀ ਯੂਨੀਵਰਸਿਟੀ, ਅਦੁੱਤੀ ਗੁਰਮਤਿ ਸੰਗੀਤ ਸਮੇਲਨ ਜਵੱਦੀ ਕਲਾਂ ਲੁਧਿਆਣਾ ਆਦਿ ਕੁਝ ਪਰਮੁੱਕ ਸਥਾਨਾ 'ਤੇ ਆਯੋਜਿਤ ਹੋਣ ਵਾਲੇ ਵਿਸ਼ੇਸ਼ ਕੀਰਤਨ ਦਰਬਾਰਾਂ ਵਿਚ ਕੀਰਤਨੀ ਜਥੇ ਵਿਸ਼ੇਸ਼ ਤੌਰ 'ਤੇ ਤਿਆਰੀ ਕਰਕੇ ਸ਼ਾਸਤਰੀ ਅੰਗ ਦੀਆਂ

ਗਾਇਨ ਸ਼ੈਲੀਆਂ ਦੀ ਪ੍ਰਸਤੁਤੀ ਕਰਦੇ ਹਨ। ਇਨ੍ਹਾਂ ਸਮਾਗਮਾ ਵਿਚ ਪੜਤਾਲ ਗਾਇਨ ਦੀਆਂ ਨਵੀਆਂ ਰਚਨਾਵਾਂ ਅਤੇ ਵੰਨਗੀਆਂ ਸੁਣਨ ਨੂੰ ਮਿਲਦੀਆਂ ਹਨ। ਇਕ ਹੀ ਸਥਾਨ 'ਤੇ ਵੱਖ-ਵੱਖ ਟਕਸਾਲੀ ਤੇ ਵਿਦਵਾਨ ਕੀਰਤਨੀਆਂ ਦੀਆਂ ਪ੍ਰਸਤੁ-ਤੀਆਂ ਨਾਲ ਸੰਗੀਤ ਕਲਾ ਅਤੇ ਗੁਰਬਾਣੀ ਦੇ ਪੱਧਰ 'ਤੇ ਗਾਇਨ ਗੁਣਾਂ ਦਾ ਰਾਗੀ ਜਥਿਆਂ ਵਿਚ ਆਦਾਨ ਪ੍ਰਦਾਨ ਵਿਚ ਹੁੰਦਾ ਹੈ। ਜਿਸ ਨਾਲ ਅਨੇਕਾਂ ਨਵੀਆਂ ਪੜਤਾਲ ਰਚਨਾਵਾਂ ਅਤੇ ਗਾਇਨ ਵੰਨਗੀਆਂ ਦੇ ਵਿਕਾਸ ਦੀ ਪ੍ਰਕ੍ਰਿਆ ਚਲਦੀ ਰਹਿੰਦੀ ਹੈ।

ਵਿਦਿਆਰਥੀ ਵਰਗ ਦੁਆਰਾ ਸ਼ਬਦ ਗਾਇਨ ਮੁਕਾਬਲਿਆਂ ਵਿਚ ਪੜਤਾਲ ਗਾਇਨ : ਅਕਾਦਮਿਕ ਸੰਸਥਾਵਾਂ ਦੇ ਵਿਦਿਆਰਥੀ ਵਿਭਿੰਨ ਸੰਸਥਾਵਾਂ ਵਲੋਂ ਆਯੋਜਿਤ ਕੀਤੇ ਜਾਣ ਵਾਲੀਆਂ ਪ੍ਰਤਿਯੋਗਤਾਵਾਂ ਵਿਚ ਪੜਤਾਲ ਗਾਇਨ ਨੂੰ ਵਿਸ਼ੇਸ਼ ਰੁਚੀ ਨਾਲ ਪ੍ਰਸਤੁਤ ਕਰਦੇ ਹਨ। ਇਨ੍ਹਾਂ ਦੁਆਰਾ ਗਾਇਨ ਕੀਤੇ ਜਾਣ ਵਾਲੀਆਂ ਪੜਤਾਲ ਸ਼ਬਦ ਰਚਨਾਵਾਂ ਵਿਚ ਸੰਗੀਤਕ ਜੁਗਤਾਂ, ਤੱਤਾਂ, ਕ੍ਰਿਆਵਾਂ ਦੀ ਵਰਤੋਂ ਜ਼ਿਆਦਾ ਸੁਣਨ ਨੂੰ ਮਿਲਦੀ ਹੈ। ਇਕ ਹੀ ਪੜਤਾਲ ਵਿਚ ਵਿਭਿੰਨ ਲੈਯਕਾਰੀਆਂ, ਤਾਲਾਂ, ਆਲਾਪ, ਤਾਨਾਂ, ਪ੍ਰਮਾਣਾਂ, ਜੁਗਲਬੰਦੀ, ਸਾਥ ਅਤੇ ਵਿਭਿੰਨ ਸਾਜ਼ਾਂ ਦਾ ਵਾਦਨ ਸ੍ਰਵਨੀਗੋਚਰ ਹੁੰਦਾ ਹੈ। ਇਹ ਪ੍ਰਸਤੁਤੀਆਂ ਕਿਸੇ ਕੀਰਤਨ ਦਰਬਾਰ ਜਾਂ ਗੁਰੂਘਰਾਂ ਦੀ ਕੀਰਤਨ ਮਰਯਾਦਾ ਵਿਚ ਪ੍ਰਸਤੁਤ ਕੀਤੇ ਜਾਣ ਵਾਲੇ ਕੀਰਤਨ ਤੋਂ ਭਿੰਨ ਪ੍ਰਤੀਤ ਹੁੰਦੀਆਂ ਹਨ।

ਇਹਨਾਂ ਪੜਤਾਲਾਂ ਵਿਚ ਵਿਦਿਆਰਥੀਆਂ ਦੇ ਸਮੂਹ ਜਾਂ ਇਕ ਵਿਦਿਆਰਥੀ ਵਲੋਂ ਵਿਅਕਤੀਗਤ ਰੂਪ ਵਿਚ ਗਾਇਨ ਪ੍ਰਸਤੁਤ ਕੀਤਾ ਜਾਂਦਾ ਹੈ। ਜਦਕਿ ਰਾਗੀ ਜਥਿਆਂ ਵਲੋਂ ਗਾਇਨ ਕੀਤੇ ਜਾਣ ਵਾਲੀਆਂ ਪੜਤਾਲ ਵੰਨਗੀਆਂ ਵਿਚ ਤਿੰਨ ਜਾਂ ਚਾਰ ਕੀਰਤਨੀ ਸਿੰਘ ਸ਼ਾਮਲ ਹੁੰਦੇ ਹਨ। ਵਿਦਿਆਰਥੀ ਵਰਗ ਦੁਆਰਾ ਤਿਆਰ ਕੀਤੀਆਂ ਗਈਆਂ ਪੜਤਾਲ ਰਚਨਾਵਾਂ ਵਿਚ ਗਰੁਪ ਦੇ ਸਾਰੇ ਵਿਦਿਆਰਥੀ ਗਾਇਨ ਆਪੋ ਆਪਨੀ ਕਲਾ ਦਾ ਪ੍ਰਦਰਸ਼ਨ ਕਰਦੇ ਹਨ ਜਦਕਿ ਰਾਗੀ ਜਥਿਆਂ ਵਲੋਂ ਪ੍ਰਸਤੁਤ ਪੜਤਾਲ ਗਾਇਨ ਵਿਚ ਕੇਵਲ ਜਥੇਦਾਰ ਰਾਗੀ ਸਿੰਘ ਦੇ ਗਾਇਨ ਦੇ ਪੂਰਕ ਵਜੋਂ ਸਹਾਇਕ ਰਾਗੀ ਸਿੰਘ ਕਾਰਜਸ਼ੀਲ ਰਹਿੰਦੇ ਹਨ।

ਉਪਰੋਕਤ ਚਰਚਾ ਤੋਂ ਪੜਤਾਲ ਗਾਇਨ ਦੇ ਵਿਭਿੰਨ ਪਰਿਪੇਖਾਂ 'ਤੇ ਕੀਤੀ ਗਈ ਚਰਚਾ ਨਵ ਜਿਗਿਆਸੂਆਂ ਲਈ ਗੁਰਮਤਿ ਸੰਗੀਤ ਦੀ ਇਸ ਮੌਲਿਕ ਗਾਇਨ ਸ਼ੈਲੀ ਨੂੰ ਜਾਣਨ ਲਈ ਸਹਾਈ ਸਿਧ ਹੋਵੇਗੀ। ਇਸ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰੀਆਂ ਪਚਵਿੰਜਾ ਪੜਤਾਲਾਂ ਦੀਆਂ

## ਆਸਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਸਨਾਤਨੀ ਰਾਗਾਂ ਦੀ ਭਰਪੂਰ ਵਰਤੋਂ ਹੋਈ ਹੈ ਉਥੇ ਸਥਾਨਕ ਸੰਗੀਤ ਅਧੀਨ ਪ੍ਰਚੱਲਤ ਦੇਸੀ ਪਰੰਪਰਾ ਦੇ ਰਾਗਾਂ ਨੂੰ ਪ੍ਰਯੋਗ ਕੀਤਾ ਗਿਆ ਹੈ। ਇਸ ਨਾਲ ਸੰਗੀਤ ਦੀ ਸੰਚਾਰ-ਸ਼ਕਤੀ ਵਿਚ ਹੋਰ ਤੀਬਰਤਾ ਆ ਜਾਂਦੀ ਹੈ। ਆਸਾ ਦੇਸੀ ਰਾਗਾਂ ਦੀ ਸ਼੍ਰੇਣੀ ਦਾ ਮਹੱਤਵਪੂਰਨ ਰਾਗ ਹੈ, ਜਿਸ ਦਾ ਗਾਇਨ ਨਿਤਾਪ੍ਰਤੀ ਦੀ ਕੀਰਤਨ ਮਰਿਯਾਦਾ ਵਿਚ ਸਵੇਰੇ ਆਸਾ ਦੀ ਵਾਰ ਦੀ ਕੀਰਤਨ ਚੌਕੀ ਵਿਚ ਕੀਤਾ ਜਾਂਦਾ ਹੈ ਅਤੇ ਸੰਧਿਆ ਸਮੇਂ ਸੋ-ਦਰੁ ਦੀ ਕੀਰਤਨ ਚੌਕੀ ਦਾ ਇਹ ਪ੍ਰਮੁੱਖ ਰਾਗ ਹੈ। ਭਾਰਤੀ ਸੰਗੀਤ ਵਿਚ ਕੁਝ ਮੌਸਮੀ ਰਾਗਾਂ ਤੋਂ ਬਿਨਾ ਕਿਸੇ ਵੀ ਰਾਗ ਨੂੰ ਸਵੇਰ ਸ਼ਾਮ ਗਾਇਨ ਕਰਨ ਦੀ ਰੀਤ ਨਹੀਂ ਹੈ,ਪਰ ਆਸਾ ਇਕ ਅਜਿਹਾ ਰਾਗ ਹੈ ਜਿਸ ਦਾ ਗਾਇਨ ਸਵੇਰੇ ਅਤੇ ਸ਼ਾਮ ਦੋਵੇਂ ਸਮੇ ਕੀਤਾ ਜਾਂਦਾ ਹੈ।

ਹਿੰਦੋਸਤਾਨੀ ਸੰਗੀਤ ਵਿਚ ਰਾਗ ਆਸਾ ਦਾ ਪ੍ਰਚੱਲਨ ਨਹੀਂ ਹੈ। ਰਾਗ ਵਿਆਕਰਣ ਵਿਚ ਰਾਗ ਆਸ਼ਾ ਦੇ ਨਾਂ ਨਾਲ ਵਿਮਲਾਕਾਂਤ ਰਾਇ ਚੌਧਰੀ ਨੇ ਦੋ ਸਰੂਪਾਂ ਦਾ ਵਰਣਨ ਕੀਤਾ ਹੈ, ਜਿਸ ਦੇ ਪਹਿਲੇ ਸਰੂਪ ਵਿਚ ਰਿਸ਼ਭ, ਗੰਧਾਰ, ਧੈਵਤ, ਨਿਸ਼ਾਦ ਕੋਮਲ ਹਨ ਅਤੇ ਦੂਜੇ ਸਰੂਪ ਵਿਚ ਨਿਸ਼ਾਦ ਕੋਮਲ ਕਰਦੇ ਹੋਏ ਇਸ ਰਾਗ ਦੀ ਜਾਤੀ ਔੜਵ-ਸੰਪੂਰਣ ਦੱਸੀ ਗਈ ਹੈ। ਰਾਗ ਆਸ਼ਾ ਦਾ ਦੂਜਾ ਸਰੂਪ ਗੁਰਮਤਿ ਸੰਗੀਤ ਵਿਚ ਪ੍ਰਚੱਲਤ ਰਾਗ ਆਸਾ ਨਾਲ ਮੇਲ ਖਾਂਦਾ ਹੈ।

ਪੰਜਾਬ ਦੀ ਸੰਗੀਤ ਪਰੰਪਰਾ ਵਿਚ ਰਾਗ ਆਸਾ ਪ੍ਰਾਚੀਨ ਕਾਲ ਤੋਂ ਲੋਕਪ੍ਰਿਅ ਰਾਗ ਦੇ ਰੂਪ ਵਿਚ ਪ੍ਰਚੱਲਤ ਹੈ। ਸੂਫੀ ਸੰਗੀਤ ਧਾਰਾ ਵਿਚ ਵੀ ਆਸਾ ਰਾਗ ਦਾ ਪ੍ਰਯੋਗ ਕੀਤਾ ਗਿਆ ਹੈ। ਸੂਫੀ ਸੰਤ ਸ਼ੇਖ ਫਰੀਦ ਅਤੇ ਸ਼ਾਹ ਹੁਸੈਨ ਦੀਆਂ ਅਨੇਕਾਂ ਰਚਨਾਵਾਂ ਇਸ ਰਾਗ ਦੇ ਅੰਤਰਗਤ ਪ੍ਰਾਪਤ ਹੁੰਦੀਆਂ ਹਨ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਆਸਾ ਦੀ ਵਾਰ ਬਾਣੀ ਦੇ ਸਿਰਲੇਖ ਵਜੋਂ ਦਰਜ ਹਵਾਲਾ ਰਾਗ ਆਸਾ ਦੀ ਦੇਸੀ ਪਰੰਪਰਾ ਨਾਲ ਸਥਾਪਤੀ ਦੀ ਗਵਾਹੀ ਭਰਦਾ ਹੈ, *ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥* ਇਸ ਤੋਂ ਸਿੱਧ ਹੁੰਦਾ ਹੈ ਕਿ ਆਸਾ ਪੰਜਾਬ ਦੀ ਲੋਕ ਧੁਨ ਤੋਂ ਵਿਕਸਤ ਰਾਗ ਹੈ ਜਿਸ ਦਾ ਨਿਰੰਤਰ ਪ੍ਰਯੋਗ ਸਿੱਖ ਧਰਮ ਵਿਚ ਕੀਰਤਨਕਾਰਾਂ ਵਲੋਂ ਕੀਤਾ ਜਾਂਦਾ ਰਿਹਾ ਹੈ। ਭਾਰਤੀ ਸੰਗੀਤ ਦੀ ਰਾਗ ਪਰੰਪਰਾ ਦੇ ਖ਼ਜ਼ਾਨੇ ਵਿਚ ਆਸਾ ਰਾਗ ਪੰਜਾਬ ਦੇ ਯੋਗਦਾਨ ਦੀ ਗਵਾਹੀ ਭਰਦਾ ਹੈ।

*ਭਾਈ ਕਾਨ੍ਹ ਸਿੰਘ 'ਨਾਭਾ'* ਅਨੁਸਾਰ, 'ਸੰਪੂਰਣ ਜਾਤਿ ਦੀ ਇੱਕ ਦੇਸੀ (ਦੇਸ਼ੀਯ) ਰਾਗਿਨੀ, ਜੋ ਅੰਮ੍ਰਿਤ ਵੇਲੇ ਆਲਾਪੀ ਜਾਂਦੀ ਹੈ. ਸਤਿਗੁਰੂ ਅੰਗਦ ਦੇਵ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅਮ੍ਰਿਤ ਵੇਲੇ ਦੇ ਦੀਵਾਨ ਵਿੱਚ ਆਸਾ ਦੀ ਵਾਰ ਗਾਉਣ ਦੀ ਰੀਤ ਚਲਾਈ. ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ 24 ਛਕਿਆਂ ਨੂੰ 24 ਪਉੜੀਆਂ ਨਾਲ ਕੀਰਤਨ ਵਿੱਚ ਸ਼ਾਮਿਲ ਕੀਤਾ. ਹੁਣ ਗੁਰੁਦ੍ਵਾਰਿਆਂ ਵਿਚ ਆਸਾ ਦੀ ਵਾਰ ਦਾ ਨਿੱਤ ਕੀਰਤਨ ਹੁੰਦਾ ਹੈ. ਗਾਇਂ ਰਬਾਬੀ ਆਸਾਵਾਰ. (ਗੁ.ਪ੍ਰ.ਸੂ.)' ਗੁਰਮਤ ਅਨੁਸਾਰ ਸੋ-ਦਰੁ ਦੀ ਚੌਕੀ ਵੇਲੇ (ਸੰਝ ਸਮੇ) ਭੀ ਆਸਾ ਦਾ ਗਾਉਣਾ ਵਿਧਾਨ ਹੈ. ਇਸ ਰਾਗਿਨੀ ਵਿਚ ਸਾਰੇ ਸੁਰ ਸ਼ੁਧ ਹਨ. ਵਾਦੀ ਰਿਸ਼ਭ, ਸੰਵਾਦੀ ਮਧਮ ਅਤੇ ਗ੍ਰਹਸੁਰ ਸ਼ੜਜ ਹੈ. ਆਸਾ ਦੀ ਸਰਗਮ ਇਹ ਹੈ, ਆਰੋਹੀ ਸਾ ਰੇ ਮ ਪ ਧ ਨੀ ਸਾਂ, ਅਵਰੋਹੀ ਰੇਂ ਸਾਂ ਨੀ ਧ ਪ ਮ ਗ ਰੇ ਸਾ, ਦਈ ਗ੍ਰੰਥਾਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ. ਐਸੀ ਦਸ਼ਾ ਵਿਚ ਗੰਧਾਰ ਸੰਵਾਦੀ ਹੋ ਜਾਂਦਾ ਹੈ. ਇਸ ਦੀ ਆਰੋਹੀ ਤਾਨ ਵਿਚ ਗੰਧਾਰ ਨਹੀਂ ਲਾਉਣਾ ਚਾਹੀਏ. ਅਵਰੋਹੀ ਵਿਚ ਵਰਤਨਾ ਯੋਗ ਹੈ।

ਡਾਕਟਰ ਚਰਨ ਸਿੰਘ ਅਨੁਸਾਰ 'ਬੁਧ ਪ੍ਰਕਾਸ਼ ਦਰਪਣ' ਵਿਚ ਆਸਾ ਰਾਗ ਸਬੰਧੀ ਹਵਾਲਾ ਪ੍ਰਾਪਤ ਹੁੰਦਾ ਹੈ ਕਿ, *ਸਿਰੀ ਰਾਗ ਸੁਰ ਪ੍ਰਥਮ ਹੀ ਦੂਜੇ ਮਾਰੂ ਰਾਗ। ਬਿਬ ਸੁਰ ਮਿਲ ਆਸਾ ਭਈ ਜੋ ਗਾਵੇ ਵਡਭਾਗ।* ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗਾਂ ਨੂੰ ਰਾਗ ਰਾਗਨੀ ਦੇ ਬੰਧਨ ਤੋਂ ਮੁਕਤ ਰਖਿਆ ਗਿਆ ਹੈ, ਪਰ ਭਾਈ ਸਾਹਿਬ ਭਾਈ ਡਾਕਟਰ ਵੀਰ ਸਿੰਘ ਅਨੁਸਾਰ ਆਸਾ ਮੇਘ ਰਾਗ ਦੀ ਰਾਗਨੀ ਹੈ। ਉਹਨਾਂ ਦੇ ਵਿਚਾਰ ਅਨੁਸਾਰ ਸਿਰੀ ਰਾਗ ਤੇ ਮਾਰੂ ਮਿਲਕੇ ਮੇਘ ਦੀ ਛਾਇਆ ਕਰਕੇ ਆਸਾ ਦਾ ਸਰੂਪ ਬਣਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਅਧੀਨ ਰਾਗ ਪ੍ਰਕਾਰਾਂ ਵਜੋਂ ਆਸਾਵਰੀ ਅਤੇ ਆਸਾਵਰੀ ਸੁਧੰਗ (ਕੋਮਲ ਰਿਸ਼ਭ ਆਸਾਵਰੀ) ਰਾਗ ਵੀ ਅੰਕਿਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਪ੍ਰਬੰਧ ਵਿਚ ਇਸ ਰਾਗ ਨੂੰ ਚੌਥੇ ਸਥਾਨ 'ਤੇ ਪੰਨਾ ੩੪੭ ਤੋਂ ੪੮੮ ਤੱਕ ਪ੍ਰਯੋਗ ਕੀਤਾ ਗਿਆ ਹੈ। ਆਸਾ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਨਿਮਨ-ਦਰਜ ਪੰਜ ਪੜਤਾਲ ਸ਼ਬਦ ਪ੍ਰਾਪਤ ਹੁੰਦੇ ਹਨ।

**-ਆਸਾ ਮਹਲਾ ੫ ਘਰੁ ੧੫ ਪੜਤਾਲ॥** ਬਿਕਾਰ ਮਾਇਆ ਮਾਦਿ ਸੋਇਓ...ਸਰਣਿ ਨਾਨਕੁ ਆਇਆ॥੪॥੧॥

**-ਆਸਾ ਮਹਲਾ ੫॥** ਬਾਪਾਰਿ ਗੋਵਿੰਦ ਨਾਏ ॥...ਨਾਨਕ ਦੀਨ ਸਰਣਿ ਆਏ ਗਲਿ ਲਾਏ॥੨॥੨॥

-ਆਸਾ ਮਹਲਾ ੫॥ ਕੋਊ ਬਿਖਮ ਗਾਰ ਤੋਰੈ ॥...ਨਿਧਿ ਨਾਮੁ ਨਾਨਕ ਮੋਰੈ॥੨॥੩॥
-ਆਸਾ ਮਹਲਾ ੫॥ ਕਾਮੁ ਕ੍ਰੋਧੁ ਲੋਭੁ ਤਿਆਗੁ ॥...ਕਰਿ ਭਗਤਿ ਨਾਨਕ ਪੂਰਨ ਭਾਗੁ॥੨॥੪॥
-ਆਸਾ ਮਹਲਾ ੫॥ਹਰਖ ਸੋਗ ਬੈਰਾਗ ਅਨੰਦੀ...ਨਾਨਕ ਹਰਿ ਰੰਗੁ ਲਾਇਓ॥੨॥੫॥

**ਆਰੋਹ:** ਸਾ ਰੇ ਮ, ਪ ਧ ਸਾਂ
**ਅਵਰੋਹ:** ਸਾਂ ਨੀ ਧ ਪ ਮ, ਗ ਰੇ, ਸਾ ਰੇ ਗ ਸਾ
**ਮੁਖ ਅੰਗ/ਪਕੜ:** ਮ ਗ, ਸਾ ਰੇ ਗ ⁀ ਸਾ
**ਵਾਦੀ-ਸੰਵਾਦੀ:** ਸ਼ੜਜ-ਮਧਿਅਮ **ਥਾਟ** : ਬਿਲਾਵਲ
**ਸ਼ੁਰ:** ਸਾਰੇ ਸੁਰ ਸ਼ੁਧ
**ਵਰਜਿਤ ਸੁਰ:** ਆਰੋਹ ਵਿਚ ਗੰਧਾਰ ਅਤੇ ਨਿਸ਼ਾਦ
**ਜਾਤੀ:** ਔੜਵ-ਸੰਪੂਰਣ
**ਸ਼ਮਾ:** ਰਾਤ ਦਾ ਅੰਤਿਮ ਪਹਿਰ/ਸਵੇਰ ਅਤੇ ਸ਼ਾਮ ਦਾ ਸੰਧੀ ਪ੍ਰਕਾਸ਼
**ਸੁਰ ਵਿਸਤਾਰ:**
1. ਸਾ, ਸਾ ਰੇਸਾ, ਸਾ ਰੇ ਗ ⁀ ਸਾ
ਸਾ, ਮ ਗ, ਸਾ ਰੇ ਗ ⁀ ਸਾ, ਧ਼ਨ਼ੀ ਪ਼ਧ਼ ਸਾ
ਸਾ ਰੇ ਮ ਪ, ਮ ਗ ਰੇ ਗ ਸਾਰੇ ਗ ⁀ ਸਾ
2. ਮ, ਪ ਮ, ਪ ਧ ਪ ਮ, ਸਾ ⁀ ਮ ਗ ਰੇ ਸਾ, ਧ਼ਨ਼ੀ ਪ਼ਧ਼ ਸਾਰੇ ਗ ⁀ ਸਾ, ਸਾ ਰੇ ਮ ਪ, ਪ ਧ ਪ
ਮ, ਮ ਗ, ਮ ਗ ਰੇ ਸਾ ਰੇ ਗ ⁀ ਸਾ
3. ਧ, ਪ ਧ ਪ, ਧਨੀ ਪਧ ਪ, ਪ ਮਗ, ਰੇ ਸਾਰੇ ਗ ⁀ ਸਾ
ਸਾ ਰੇ ਮਗ, ਰੇ ਸਾ ਰੇ ਮ ਪ, ਪ ਧ ਪ, ਧਨੀ ਪਧ ਪ, ਧਨੀ ਪਧ ਸਾਂ
ਸਾਂ ਨੀ ਧ ਪ, ਧਨੀ ਪਧ ਪਮ ਗਰੇ ਸਾਰੇ ਗ ⁀ ਸਾ
4. ਸਾਂ ਨੀ ਧ ਪ, ਮ ਪ ਧ, ਪ ਧ ਸਾਂ, ਧ ਨੀ ਪ ਧ ਸਾਂ. ਸਾਂ ਰੇਂ ਸਾਂ, ਸਾਂ ਰੇਂ ਗਂ ਰੇਂ ਸਾਂ, ਸਾਂ ਰੇਂ ਮਂ, ਗਂ
ਰੇਂ ਗਂ ⁀ ਸਾਂ, ਸਾਂ ਰੇਂ ਸਾਂ ਨੀ ਧ ਪ, ਧ ਪ ਮ ਪ ਮ, ਧ ਪ ਮ ਗ ਰੇ, ਸਾ ਰੇ ਗ ⁀ ਸ

## ਆਸਾ ਮਹਲਾ ੫ ਘਰੁ ੧੫ ਪੜਤਾਲ ੧ਓ ਸਤਿਗੁਰ ਪ੍ਰਸਾਦਿ ॥

ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥੧॥
ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥
ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ ਰਹਾਉ ॥
ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥
ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥
ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥੩॥
ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥
ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥੪॥੧॥੧੫੨॥

ਸ੍ਰੀ.ਗੁ.ਗ੍ਰ.ਸਾ. ੪੦੮

**ਪਦਅਰਥ**

**ਮਾਦਿ**-ਮਦਿ, ਨਸ਼ੇ ਵਿਚ ।**ਸੂਝ ਬੂਝ**-(ਸਹੀ ਜੀਵਨ ਦੀ) ਅਕਲ ।**ਪਕਰਿ**-ਫੜ ਕੇ । ਜਮਿ-ਜਮ ਨੇ ।**ਘਰਿ ਜਾਵੈ**-ਹੋਸ਼ ਵਿਚ ਆਉਂਦਾ ਹੈ ।੧।
**ਬਿਖਿਆ**-ਮਾਇਆ ।**ਬਿਖੈ**-ਵਿਸ਼ੇ ।**ਹਿਰਿ**-ਚੁਰਾ ਕੇ ।**ਵਿਤ**-ਧਨ ।**ਦੁਖਾਹੀ**-ਦੁਖਾਹਿ, ਦੁਖਾਂਦੇ ਹਨ ।**ਖਿਨ ਭੰਗੁਨ**-ਖਿਨ ਵਿਚ ਨਾਸ ਹੋ ਜਾਣ ਵਾਲਾ ।**ਕੈ ਮਾਨਿ**-ਦੇ ਮਾਣ ਵਿਚ ।**ਅਸੁਰ**-ਦੈਂਤ, ਨਿਰਦਈ ਬੰਦੇ ।੧।**ਰਹਾਉ**।
**ਪੁਕਾਰਹਿ**-ਕੂਕ ਕੇ ਆਖਦੇ ਹਨ ।**ਡੋਰਾ**-ਬੋਲਾ ।**ਨਿਪਟਿ**-ਉੱਕਾ ਹੀ ।**ਹਾਰਿ**-ਹਾਰ ਕੇ ।**ਮੂਕਾ**-ਅੰਤ ਸਮੇ ਤੇ ਆ ਪਹੁੰਚਦਾ ਹੈ ।
**ਮਨਿ**-ਮਨ ਵਿਚ ।**ਭੋਰਾ**-ਮੂਰਖ ।੨।
**ਡਾਨੁ**-ਡੰਨ ।**ਗੈਰ ਵਜਹਿ**-ਕਾਰਨ ਤੋਂ ਬਿਨਾ ।**ਦੀਵਾਨ ਲੇਖੈ**-ਪਰਮਾਤਮਾ ਦੇ ਲੇਖੇ ਵਿਚ ।**ਜੇਂਹ ਕਾਰਜਿ**-ਜਿਸ ਕੰਮ ਨਾਲ ।**ਓਲ੍ਹਾ**-ਇੱਤ ।੩।
**ਮੋਹਿ**-ਮੈ ।**ਗੁਰਿ**-ਗੁਰੂ ਨੇ।**ਤਉ**-ਤਦੋਂ।**ਏਕ**-ਇਕ (ਪਰਮਾਤਮਾ) ਦੀ ।**ਕੀਰਤਿ**-ਸਿਫ਼ਤਿ-ਸਾਲਾਹ।**ਤਜਿ**-ਛੱਡ ਕੇ ।੪।੧।੧੫੨।

| ਸਥਾਈ | | | | | ਆਸਾ | | | | | | ਇਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਸਾਰੇ | ਮਗ | ਰੇਸਾ | ਸਾਰੇ | ਮ | ਪ | ਪਧ | ਮਪ | ਧਸਾਂ | ਨੀਧ | ਪਮ | ਗਰੇ |
| **ਲੋ-** | -- | **ਭ-** | **ਬਿ-** | **ਖਿ** | **ਆ** | **ਬਿ-** | **ਖੈ-** | -- | **ਲਾ-** | -- | **ਗੇ-** |
| ਸਾਰੇ | ਮਗ | ਰੇਸਾ | ਸਾਰੇ | ਮ | ਪ | ਧਧ | ਧ | ਪਧ | ਸਾਂ | - | ਸਾਂ |
| **ਲੋ-** | -- | **ਭ-** | **ਬਿ-** | **ਖਿ** | **ਆ** | **ਬਿ-** | **ਖੈ** | -- | **ਲਾ** | - | **ਗੇ** |
| ਪਧ | ਸਾਂ | ਨੀ | ਧ | ਪ | ਮ | ਸਾਰੇ | ਗ | - | - | ਸਾ | - |
| **ਹਿਰਿ** | **ਵਿ** | **ਤ** | **ਚਿ** | **ਤ** | **ਦੁ** | **ਖਾ-** | - | - | - | **ਹੀ** | - |
| ਮ | ਮ | ਮ | ਮ | ਮ | - | ਪ | - | ਪਪ | ਪ | - | ਪ |
| **ਖਿ** | **ਨ** | **ਭੰ** | **ਗੁ** | **ਨਾ** | - | **ਕੈ** | - | **ਮਾਨਿ** | **ਮਾ** | - | **ਤੇ** |
| ਧ | ਧ | ਧ | ਧਨੀ | ਪ | ਧ | ਸਾਂ | - | ਧਸਾਂ | ਨੀਧ | ਪਮ | ਗਰੇ |
| **ਅ** | **ਸੁ** | **ਰ** | **ਜਾ-** | **ਣਹਿ** | - | **ਨਾ** | - | -- | -- | **ਹੀ-** | -- |

---

*ਅੰਮ੍ਰਿਤੁ ਛੋਡਿ **ਬਿਖਿਆ ਲੋਭਾਣੇ** ਸੇਵਾ ਕਰਹਿ ਵਿਡਾਣੀ ॥ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥
ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥ਮਨ ਰੇ ਸਦਾ ਭਜਹੁ ਹਰਿ ਸਰਣਾਈ ॥ (੩੧)

*ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ॥ਕਿੜੀ ਪਵੰਦੀ ਮੁਹਾਇਓਨੁ ਭਾਈ **ਬਿਖਿਆ ਨੋ ਲੋਭਾਇ**॥੭॥ (੬੩੯)

*ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥ਮਨਹਠਿ ਕਰਮ ਫਿਰਿ ਜੋਨੀ ਪਾਏ ॥ **ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ** ਦੁਰਮਤਿ ਕਾ ਦੋਰਾਹਾ ਹੇ ॥੯॥ (੧੦੫੬)

*ਜੇ ਕੋ ਐਸਾ ਸੰਜਮੀ ਹੋਇ ॥ਕ੍ਰਿਆ ਵਿਸੇਖ ਪੂਜਾ ਕਰੇਇ ॥ **ਅੰਤਰਿ ਲੋਭੁ ਮਨੁ ਬਿਖਿਆ ਮਾਹਿ** ॥ਓਇ ਨਿਰੰਜਨੁ ਕੈਸੇ ਪਾਹਿ ॥੩॥ (੧੧੬੯)

| ਅੰਤਰਾ 1 | | | | | | ਆਸਾ | | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | | | | | | | | | | | | | | | ਸਾ |
| | | | | | | | | | | | | | | | ਬਿ |
| ਮ | – | – | ਮ | ਪ | – | ਧ | – | ਸਾਂ | – | – | ਸਾਂ | ਸਾਂ | – | ਸਾਂ | – |
| ਕਾ | – | – | ਰ | ਮਾ | – | ਇਆ | – | ਮਾ | – | – | ਦਿ | ਸੋ | – | ਇਓ | – |
| ਸਾਂ | ਰੇਂ | ਗਂ | ਰੇਂ | ਸਾਂ | ਨੀ | ਧ | ਪ | ਧ | ਸਾਂ | – | – | ਸਾਂ | – | – | – |
| ਸੂ | – | – | ਝ | ਬੂ | – | ਝ | ਨ | ਆ | – | – | – | ਵੈ | – | – | – |
| – | ਸਾਂ | ਸਾਂ | ਸਾਂ | ਰੇਂਸਾਂ | ਨੀਧ | ਨੀਧ | ਪ | ਮ | ਮ | – | ਮ | ਪ | – | ਪ | – |
| – | ਪ | ਕ | ਰਿ | ਕੇ- | -- | -- | ਸ | ਜ | ਮਿ | – | ਉ | ਠਾ | – | ਰਿਓ | – |
| – | ਧ | ਧ | – | ਧ | ਨੀ | ਪ | ਧ | ਸਾਂ | – | ਰੇਂਸਾਂ | ਨੀਸਾਂ | ਨੀਧ | ਪਮ | ਗਰੇ | ਸਾ |
| – | ਤ | ਦ | – | ਹੀ | – | ਘ | ਰਿ | ਜਾ | – | -- | -- | ਵੈ- | -- | -- | – |

---

***ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ** ॥ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥ (੨੯੭)

***ਮਾਇਆ ਛਲੀਆ** ਬਿਕਾਰ ਬਿਖਲੀਆ ॥ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥ (੩੮੫)

*ਆਰੋਵਣੁ ਸਗਲ ਬਿਕਾਰੋ **ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ** ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥ (੫੭੯)

*ਆਵਾ ਗਉਣੁ ਹੈ ਸੰਸਾਰਾ ॥**ਮਾਇਆ ਮੋਹੁ ਬਹੁ ਚਿਤੈ ਬਿਕਾਰਾ** ॥
ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥ (੧੦੫੧)

***ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ** ॥ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ ॥੨॥ (੧੩੪੩)

| ਅੰਤਰਾ 2 | | | | | | ਆਸਾ | | | | | | | ਦੀਪਚੰਦੀ |
|---|---|---|---|---|---|---|---|---|---|---|---|---|---|
| × | | | 2 | | | | 0 | | | 3 | | | |
| ਪ | ਪ | ਧ | ਨੀ | -ਧ | ਧ | ਸਾਂ | ਸਾਂ | ਸਾਂ | ਸਾਂ | ਸਾਂ | - | ਸਾਂ | - |
| **ਬੇ** | - | **ਦ** | **ਸਾ** | **-ਸ** | **ਤ੍ਰ** | - | **ਜ** | **ਨ** | **ਪੁ** | **ਕਾ** | - | **ਰਹਿ** | - |
| ਸਾਂ | ਰੇਂ | ਗਂ | ਸਾਂ | - | ਸਾਂ | - | ਸਾਂ | ਨੀ | ਧ | ਪ | - | ਮ | - |
| **ਸੁ** | **ਨੈ** | - | **ਨਾ** | - | **ਹੀ** | - | **ਡੋ** | - | - | **ਰਾ** | - | - | - |
| ਧਪ | ਮ | ਪ | ਧਪ | ਮਪ | ਧ | - | ਸਾਂ | ਸਾਂ | ਸਾਂ | ਸਾਂ | - | ਸਾਂ | - |
| **ਬੇ-** | - | **ਦ** | **ਸਾ-** | **-ਸ** | **ਤ੍ਰ** | - | **ਜ** | **ਨ** | **ਪੁ** | **ਕਾ** | - | **ਰਹਿ** | - |
| ਸਾਂ | ਰੇਂ | ਗਂ | ਸਾਂ | - | ਸਾਂ | - | ਸਾਂ | ਨੀ | ਧ | ਪ | - | ਮ | - |
| **ਸੁ** | **ਨੈ** | - | **ਨਾ** | - | **ਹੀ** | - | **ਡੋ** | - | - | **ਰਾ** | - | - | - |
| ਸਾਂ | ਸਾਂ | ਸਾਂ | ਰੇਂਸਾਂ | ਨੀ | ਧ | ਪ | ਮ | - | ਮ | ਪ | - | ਪ | - |
| **ਨਿ** | **ਪ** | **ਟਿ** | **ਬਾ-** | - | **ਜੀ** | - | **ਹਾ** | - | **ਰਿ** | **ਮੂ** | - | **ਕਾ** | - |
| ਧ | ਧ | ਧ | ਧ | - | ਪ | ਧ | ਸਾਂ | - | - | ਸਾਂ | - | ਪ | ਧ |
| **ਪ** | **ਛੁ** | **ਤਾ** | **ਇਓ** | - | **ਮ** | **ਨਿ** | **ਭੋ** | - | - | **ਰਾ** | - | **ਮ** | **ਨਿ** |
| ਸਾਂ | - | - | ਸਾਂ | - | ਪ | ਧ | ਸਾਂ | - | - | ਸਾਂ | - | - | - |
| **ਭੋ** | - | - | **ਰਾ** | - | **ਮ** | **ਨਿ** | **ਭੋ** | - | - | **ਰਾ** | - | - | - |

*ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥
**ਸਿਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ** ਹਮ ਏਕ ਨ ਜਾਨਯੋ ॥ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ ॥ (ਪਾ. ੧੦)

***ਬੇਦ ਬਖਿਆਨ ਕਰਤ ਸਾਧੂ ਜਨ** ਭਾਗਹੀਨ ਸਮਝਤ ਨਹੀ ਖਲੁ॥ ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ॥ (੭੧੭)

*ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥**ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ** ॥
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥ (੧੩੫੨)

| ਅੰਤਰਾ 3 | | | | | ਆਸਾ | | | | ਝਪਤਾਲ |
|---|---|---|---|---|---|---|---|---|---|
| × | | 2 | | | 0 | | 3 | | |
| ਮ | -ਪ | ਪਪ | -ਧ | ਪਧ | ਸਾਂਸਾਂ | ਸਾਂਸਾਂ | ਸਾਂਸਾਂ | ਸਾਂ | - |
| **ਡਾ** | **-ਨੁ** | **ਸਗ** | **-ਲ** | -- | **ਗੈਰ** | **ਵਜਹਿ** | **ਭਰਿ** | **ਆ** | - |
| ਸਾਂਨੀਧਨੀ | ਧਪਮ- | ਪਪ | -ਪ | - | ਧਪ | ਮਗ | ਸਾਰੇ | ਗ | ਸਾਸਾ |
| **ਡਾ---** | **ਨੁ---** | **ਸਗ** | **-ਲ** | - | **ਗੈਰ** | **ਵਜਹਿ** | **ਭਰਿ** | **ਆ** | **-ਦੀ** |
| ਮ | -ਮ | ਪ | ਪ | ਧਨੀਪਧ | ਸਾਂਸਾਂ | - | ਸਾਂਨੀ | ਧਪ | ਮ |
| **ਵਾ** | **-ਨ** | **ਲੇ** | **ਖੈ** | **ਨ---** | **ਪਰਿ** | - | **ਆ-** | -- | - |
| ਮ | ਮ | ਮ | ਮ | ਮ | -ਗ | ਸਾਰੇ | ਗ | -ਸਾ | - |
| **ਜੋਂ** | **ਹ** | **ਕਾ** | **ਰ** | **ਜਿ** | **-ਰ** | **ਹੈ-** | **ਓ** | **-ਲ੍ਹ** | - |
| ਮ | ਮ | ਪ | ਪ | ਪ | ਧਸਾਂ | - | ਸਾਂਰੇਂ | ਸਾਂਨੀ | ਧਪ |
| **ਸੋ** | **ਇ** | **ਕਾ** | **ਮੁ** | **ਨ** | **ਕਰਿ** | - | **ਆ-** | -- | -- |
| ਸਾਰੇ | ਮਗ | ਰੇਸਾ | ਰੇਮ | ਪਪ | ਸਾਰੇ | ਮਗ | ਰੇਸਾ | ਰੇਮ | ਪਪ |
| **ਲੋ-** | **ਭ,ਬਿ** | **ਖਿਆ** | **ਬਿਖੈ** | **ਲਾਗੈ** | **ਲੋ** | **ਭ,ਬਿ** | **ਖਿਆ** | **ਬਿਖੈ** | **ਲਾਗੈ** |

---

*ਜਿਹ ਪ੍ਰਸਾਦਿ **ਤੇਰਾ ਓਲਾ ਰਹਤ** ॥ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥ (੨੭੦)

***ਸਾਧਸੰਗੁ ਕਬਹੂ ਨਹੀ ਕੀਨਾ** ਨਹ ਕੀਰਤਿ ਪ੍ਰਭ ਗਾਈ ॥ ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੬॥ (੬੩੨)

*ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥**ਸਾਧਸੰਗਤਿ ਕਬਹੂ ਨਹੀ ਕਰੈ** ॥ਕਹਤ ਨਾਮਦੇਉ ਤਾ ਚੀ ਆਣਿ ॥
ਨਿਰਭੈ ਹੋਇ ਭਜੀਐ ਭਗਵਾਨ ॥੪॥੧॥ (੧੨੫੨)

*ਖੇਦੁ ਨ ਦੂਖੁ **ਨ ਡਾਨੁ ਤਿਹ ਜਾ ਕਉ ਨਦਰਿ ਕਰੀ** ॥ ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥੧੯॥ (੨੫੩)

*ਤਿਸ ਕਾ ਚਾਕਰੁ ਹੋਹਿ **ਫਿਰਿ ਡਾਨੁ ਨ ਲਾਗੈ** ॥ ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ ॥੧॥ (੧੧੯੨)

ਅੰਤਰਾ 4 | ਆਸਾ | ਇਕਤਾਲ

| × | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| ਸਾਂ | ਰੇਂ | ਗਂ | ਰੇਂ | ਸਾਂ | ਸਾਂ | ਨੀਧ | ਪ | ਧ | ਧ | ਸਾਂ | ਸਾਂ |
| **ਐ** | **ਸੋ** | **ਜ** | **ਗੁ** | **ਮੋ** | **ਹਿ** | **ਗੁ-** | **ਰਿ** | **ਦਿ** | **ਖਾ** | - | **ਇਓ** |
| ਸਾਂ | ਸਾਂ | ਸਾਂ | ਸਾਂ | ਨੀਧ | ਪ | ਮ | ਮ | ਮ | ਪ | - | ਪ |
| **ਐ** | **ਸੋ** | **ਜ** | **ਗੁ** | **ਮੋ** | **ਹਿ** | **ਗੁ-** | **ਰਿ** | **ਦਿ** | **ਖਾ** | - | **ਇਓ** |
| ਸਾ | - | - | ਮ | - | ਮ | ਪ | ਪ | ਪ | ਪ | - | ਪ |
| **ਤਉ** | - | - | **ਏ** | - | **ਕ** | **ਕੀ** | **ਰ** | **ਤਿ** | **ਗਾ** | - | **ਇਆ** |
| ਸਾਂ | - | ਸਾਂ | ਸਾਂ | - | ਸਾਂ | ਨੀ | ਧ | ਪ | ਮ | ਮ | ਮ |
| **ਮਾ** | - | **ਨੁ** | **ਤਾ** | - | **ਨੁ** | **ਤ** | **ਜਿ** | **ਸਿ** | **ਆ** | **ਨ** | **ਪ** |
| ਮਮ | ਪ | ਪ | ਧਧ | ਪ | ਪ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ |
| **ਮਾ-** | - | **ਨੁ** | **ਤਾ-** | - | **ਨੁ** | **ਤ** | **ਜਿ** | **ਸਿ** | **ਆ** | **ਨ** | **ਪ** |
| ਸਾਂ | ਰੇਂ | ਗਂ | ਸਾਂ | ਸਾਂ | ਸਾਂ | ਧ | ਨੀ | ਪ | ਧ | ਸਾਂ | - |
| **ਸ** | **ਰ** | **ਣਿ** | **ਨਾ** | **ਨ** | **ਕੁ** | **ਆ** | - | - | **ਇਆ** | - | - |
| ਸਾਂ | ਸਾਂ | ਸਾਂ | ਨੀ | ਧ | ਪ | ਮ | - | - | ਪ | - | - |
| **ਸ** | **ਰ** | **ਣਿ** | **ਨਾ** | **ਨ** | **ਕੁ** | **ਆ** | - | - | **ਇਆ** | - | - |
| ਪ | ਧ | ਪ | ਮ | ਗ | ਰੇ | ਸਾ | ਰੇ | ਗ | ਸਾ | - | - |
| **ਸ** | **ਰ** | **ਣਿ** | **ਨਾ** | **ਨ** | **ਕੁ** | **ਆ** | - | - | **ਇਆ** | - | - |

*ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲਿ **ਗੁਰਸਰਣੀ ਆਇਆ**॥ (**ਵਾਰਾਂ ਭਾਈ ਗੁਰਦਾਸ**)

*ਸੂਹੀ ਮਹਲਾ ੫॥ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ॥ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ॥੧॥ (੧੯੨)

## ਆਸਾ ਮਹਲਾ ੫ ॥

ਬਾਪਾਰਿ ਗੋਵਿੰਦ ਨਾਏ ॥

ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥੧॥ ਰਹਾਉ ॥

ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥

ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥

ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥

ਸਭ ਤਜੀ ਮਨੈ ਕੀ ਕਾਮ ਕਰਾ ॥

ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥

ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥

ਨਾਨਕ ਦੀਨ ਸਰਣਿ ਆਏ ਗਲਿ ਲਾਏ ॥੨॥੨॥ ੧੫੩॥

ਸ੍ਰੀ.ਗੁ.ਗ੍ਰ.ਸਾ. ੪੦੮

### ਪਦਅਰਥ

**ਬਾਪਾਰਿ**-ਵਪਾਰ ਵਿਚ ।**ਨਾਏ**-ਪਰਮਾਤਮਾ ਦੇ ਨਾਮ ਦੇ ।**ਮਨਾਏ**-ਪ੍ਰਸੰਨ ਕੀਤੇ ।**ਪ੍ਰਿਅ ਪਾਏ**-ਪਿਆਰੇ (ਦਾ ਦਰਸਨ) ਪਾਇਆ।**ਪੰਚ ਨਾਦ ਤੂਰ**-ਪੰਜ ਕਿਸਮਾਂ ਦੀਆਂ ਆਵਾਜ਼ਾਂ ਦੇਣ ਵਾਲੇ ਵਾਜੇ।੧।**ਰਹਾਉ**।
**ਸਹਜਾਏ**-ਆਤਮਕ ਅਡੋਲਤਾ।**ਰਾਤਿਆ**-ਰੰਗੇ ਗਏ।**ਸਿਉ**-ਨਾਲ।**ਸੇਵਿ**-ਸੇਵਾ ਕਰਕੇ।**ਰੰਗੁ ਲਾਲਨ**-ਪਿਆਰੇ ਪ੍ਰਭੂ ਦਾ ਪ੍ਰੇਮ।੧।
**ਮਨਿ**-ਮਨ ਵਿਚ ।**ਰਹਸਾਏ**-ਰਹਸ, ਖਿੜਾਉ ।**ਨਹੀ ਆਏ**-ਜਨਮ ਮਰਨ ਦੇ ਗੇੜ ਵਿਚ ਨਹੀਂ ਪਏ ।**ਨਿਧਾਨੁ**—ਖ਼ਾਂਨਾ।**ਮਨੈਕੀ**-ਮਨ ਦੀ ।**ਕਾਮ ਕਰਾ**-ਵਾਸ਼ਨਾ । **ਮੋਹਿ**-ਮੈਨੂੰ ।**ਗਲਿ**-ਗਲ ਨਾਲ ।੨।੨।੧੫੩।

| ਸਥਾਈ | | | | | | | | ਆਸਾ | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | | | | | | ਮਗ | ਰੇਸਾ | ਰੇਮ | ਪ | – | ਪ | ਧ | ਧਨੀ | ਪ | ਧ |
| | | | | | | **ਬਾ–** | **––** | **––** | **ਪਾ** | **–** | **ਰਿ** | **ਗੋ** | **ਵਿੰ–** | **–** | **ਦ** |
| ਸਾਂ | ਨੀ | ਧ | ਪ | ਮ | ਗ | ਮਗ | ਰੇਸਾ | ਰੇਮ | ਪ | – | ਪ | ਪ | ਧਨੀ | ਪ | ਧ |
| **ਨਾ** | **–** | **ਏ** | **–** | **–** | **–** | **ਬਾ–** | **––** | **––** | **ਪਾ** | **–** | **ਰਿ** | **ਗੋ** | **ਵਿੰ–** | **–** | **ਦ** |
| ਪਧ | ਸਾਂਰੇਂ | ਗਂ | ਰੇਂ | ਸਾਂ | – | ਸਾਂ | ਸਾਂ | ਸਾਂ | ਨੀ | ਧ | ਪ | ਮ | – | ਮ | – |
| **ਨਾ–** | **––** | **–** | **–** | **ਏ** | **–** | **ਸਾ** | **ਧ** | **ਸੰ** | **–** | **ਤ** | **ਮ** | **ਨਾ** | **–** | **ਏ** | **–** |
| ਧਨੀ | ਪਧ | ਸਾਂ | – | ਸਾਂ | – | ਸਾਂਰੇਂ | ਗਂਰੇਂ | ਸਾਂ | ਨੀ | ਧ | ਪ | ਸਾਂ | ਨੀ | ਧ | ਪ |
| **ਪ੍ਰਿ–** | **ਅ–** | **ਪਾ** | **–** | **ਏ** | **–** | **ਗੁ–** | **ਨ–** | **ਗਾ** | **–** | **ਏ** | **–** | **ਪੰ** | **ਚ** | **ਨਾ** | **ਦ** |
| ਮਂਗਂ | ਰੇਂਸਾਂ | ਸਾਂ | ਨੀ | ਧ | ਪ | | | | | | | | | | |
| **ਤੂ–** | **––** | **ਰ** | **ਬ** | **ਜਾ** | **ਏ** | | | | | | | | | | |

---

*ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥ ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥
ਹਾਟ ਪਟਣ ਗੜ ਕੋਠੜੀ **ਸਚੁ ਸਉਦਾ ਵਾਪਾਰ** ॥੨॥ (੫੭)

***ਸਚੁ ਵਾਪਾਰੁ ਕਰਹੁ** ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥ (੨੯੩)

***ਪੰਚ ਸਬਦ ਤਹ ਪੂਰਨ ਨਾਦ** ॥ ਅਨਹਦ ਬਾਜੇ ਅਚਰਜ ਬਿਸਮਾਦ ॥
ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥੧॥ (੮੮੮)

*ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥ ਜਾਹਿ ਬੈਕੁੰਠਿ ਨਹੀ ਸੰਸਾਰਿ ॥ ਨਿਰਭਉ ਕੈ ਘਰਿ **ਬਜਾਵਹਿ ਤੂਰ** ॥
ਅਨਹਦ ਬਜਹਿ ਸਦਾ ਭਰਪੂਰ ॥੧॥ (੯੭੧)

*ਭਟ ਕਲ॥ ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ **ਜਗਿ ਜਸ ਤੂਰੁ ਬਜਾਇਅਉ** ॥
ਗੁਰ ਰਾਮਦਾਸ ਕਲੁਚਰੈ ਤੈ ਅਭੈ ਅਮਰ ਪਦੁ ਪਾਇਅਉ ॥੬॥ (੧੩੯੭)

| ਅੰਤਰਾ 1 | | | | ਆਸਾ | | | ਕਲਾਵਤੀ ਤਾਲ (9.1/2 ਮਾਤ੍ਰਾ) | | |
|---|---|---|---|---|---|---|---|---|---|
| × | | 2 | | | 3 | | 4 | | 1/2ਮਾਤਰਾ |
| ਪਮਗਰੇ | ਮਪ | ਧਨੀਪਧ | ਸਾਂ | ਸਾਂਰੇਂਗਂਰੇਂ | ਸਾਂਨੀ | ਧਪ | ਧਨੀਪਧ | ਸਾਂ | ਸਾਂ |
| **ਕਿ-ਰ-** | **ਪਾ-** | **ਪਾ---** | **ਏ** | **ਸ-ਹ-** | **ਜਾਏ** | **--** | **ਦ-ਰ-** | **ਸਾ** | **ਏ** |
| ਸਾਂਸਾਂ | ਨੀ | -ਸਾਂ | ਨੀਧ | ਪਮ | ਗਰੇਸ- | ਰੇਮ | ਪ | ਧਨੀਪਧ | ਸਾਂ |
| **ਅਬ** | **ਰਾ** | **-ਤਿ** | **ਆ-** | **--** | **ਗੋ-ਵਿੰ-** | **-ਦ** | **ਸਿਉ** | **----** | **-** |
| ਸਾਂਰੇਂਗਂ- | ਰੇਂਸਾਂ | ਨੀਧ | ਧਨੀਪਧ | ਸਾਂਸਾਂ | ਸਾਂਸਾਂ | ਪਧਸਾਂਨੀ | ਧਪ | ਮਗਰੇਸ | ਮ |
| **ਸੰ---** | **ਤ,ਸੇ** | **-ਵਿ** | **ਪ੍ਰੀ-ਤਿ-** | **ਨਾਥ** | **ਰੰਗੁ** | **ਲਾ---** | **ਲਨ** | **ਲਾ---** | **ਏ** |
| ਮਗਰੇਸਾ | ਰੇਮ-ਪ | ਪ-ਮਗ | ਰੇਮਰੇਸ | ਪਪ | ਮਗਰੇਸ | ਰੇਮਪ- | ਪਪ | ਧਨੀਪ- | ਪ |
| **ਬਾ---** | **--ਪਾ-** | **ਰਿ-ਬਾ-** | **----** | **ਪਾਰਿ** | **ਬਾ---** | **--ਪਾ-** | **ਰਿ,ਗੋ** | **ਵਿੰ---** | **ਦ** |

---

*ਆਪੇ ਵਥੁ ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ ਕੇਇ॥
ਨਾਨਕ ਜਿਸੁ ਨਦਰਿ ਕਰੇ ਸੋ ਪਾਏ **ਕਰਿ ਕਿਰਪਾ ਮੰਨਿ ਵਸਾਵਣਿਆ**॥ (੧੨੬)

*ਬਿਨੁ ਸਬਦੈ ਨਾਮੁ ਨ ਪਾਏ ਕੋਈ **ਗੁਰ ਕਿਰਪਾ ਮੰਨਿ ਵਸਾਵਣਿਆ** ॥੨॥ (੧੨੪)

*ਮਹਾ ਅਨੰਦ **ਅਚਿੰਤ ਸਹਜਾਇਆ** ॥ ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ ਰਹਾਉ ॥ (੩੭੧)

*ਦੁਖੁ ਨਾਠਾ ਸੁਖੁ ਘਰ ਮਹਿ ਵੂਠਾ **ਮਹਾ ਅਨੰਦ ਸਹਜਾਇਆ** ॥
ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਪਹਿ ਆਇਆ ॥੪॥ (੧੨੩੭)

*ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮੁ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨੁ ਹੋਵੈ **ਭੇਟਤ ਗੁਰ ਦਰਸਾਇਆ ਜੀਉ** ॥੨॥(੧੦੪)

*ਮੇਰੇ ਲਾਲ ਰੰਗੀਲੇ **ਹਮ ਲਾਲਨ ਕੇ ਲਾਲੇ** ॥ ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥ (੧੧੧੨)

*ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ ॥
ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ ॥੫॥ (੧੩੨੩)

| ਅੰਤਰਾ 2 | | | | | ਆਸਾ | | | | | | ਇਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਪ | ਪ | - | ਧਨੀ | ਪ | ਧ | ਸਾਂ | ਸਾਂ | ਸਾਂ | ਸਾਂ | - | ਸਾਂ |
| **ਗੁ** | **ਰ** | - | **ਗਿਆ** | - | **ਨੁ** | **ਮ** | **ਨਿ** | **ਦ੍ਰਿ** | **ੜਾ** | - | **ਏ** |
| ਸਾਂ | ਰੇਂ | ਗਂ | ਰੇਂ | ਸਾਂ | ਨੀ | ਧ | ਪ | ਧ | ਸਾਂ | ਸਾਂ | - |
| **ਰ** | **ਹ** | **ਸਾ** | - | **ਏ** | - | **ਨ** | **ਹੀ** | **ਆ** | - | **ਏ** | - |
| ਮ | - | ਪ | ਧ | ਪ | ਧ | ਧ | ਸਾਂ | ਸਾਂ | - | - | - |
| **ਸ** | - | **ਹ** | - | - | - | **ਜਾ** | - | **ਏ** | - | - | - |
| ਮ | ਮ | ਮ | ਗ | ਸਾ | ਰੇ | ਗ | - | ਸਾ | - | - | - |
| **ਮ** | **ਨਿ** | **ਨਿ** | **ਧਾ** | - | **ਨੁ** | **ਪਾ** | - | **ਏ** | - | - | - |
| ਮ | ਮ | - | ਮ | ਮ | - | ਪ | ਪ | - | ਪ | - | - |
| **ਸ** | **ਭ** | - | **ਤ** | **ਜੀ** | - | **ਮ** | **ਨੈ** | - | **ਕੀ** | - | - |
| ਸਾਂ | ਨੀ | ਧ | ਪ | ਮ | ਮ | ਸਾ | ਰੇ | ਗ | ਸਾ | - | - |
| **ਕਾ** | - | - | - | **ਮ** | **ਕ** | **ਰਾ** | - | - | - | - | - |

---

*ਮਨਿ ਮੁਖਿ ਸੂਚੇ ਜਾਣੀਅਹਿ **ਗੁਰਮੁਖਿ ਜਿਨਾ ਗਿਆਨੁ** ॥੪॥ (੫੫)

*ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥
**ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ** ॥ ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥ (੧੭੩)

***ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ** ॥ ਗੁਰਮੁਖਿ ਮਹਲੀ ਮਹਲੁ ਪਛਾਨੁ ॥ ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥੧॥ (੪੧੪)

*ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ ॥
**ਮਾਨੁ ਮੋਹੁ ਬਿਕਾਰੁ ਤਜੀਐ** ਅਰਪਿ ਤਨੁ ਧਨੁ ਇਹੁ ਮਨਾ ॥ (੫੪੪)

| ਅੰਤਰਾ 2.1 | | | | | | | | ਆਸਾ | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਪ | ਪ | ਪ | ਪ | ਧ | ਨੀ | ਪ | ਧ | ਧ | ਸਾਂ | – | – | – | – | ਸਾਂ | ਸਾਂ |
| ਚਿ | ਰੁ | ਚਿ | ਰੁ | ਚਿ | ਰੁ | ਚਿ | ਰੁ | ਭ | ਇਆ | – | – | – | – | ਮ | ਨਿ |
| ਸਾਂ | ਰੇਂ | ਗਾਂ | ਰੇਂ | ਸਾਂਸਾਂ | ਨੀ | ਧ | ਪ | ਧ | ਸਾਂ | ਸਾਂ | – | – | – | – | – |
| ਬ | – | ਹੁ | ਤੁ | ਪਿਆ | – | – | ਸ | ਲਾ | – | ਗੀ | – | – | – | – | – |
| ਗਮ | ਮ | ਮ | ਮ | ਮ | – | ਰੇ | ਮ | ਪ | – | ਪਪ | – | – | – | – | – |
| ਹਰਿ | ਦ | ਰ | ਸ | ਨੋ | – | – | ਦਿ | ਖਾ | – | ਵਹੁ | – | – | – | – | – |
| ਪ | – | ਪ | – | ਸਾਂ | ਨੀ | ਧ | ਪ | ਮ | ਪ | ਪਪ | – | – | – | – | – |
| ਮੋ | – | ਹਿ | – | ਤੁ | ਮ | – | ਬ | ਤਾ | – | ਵਹੁ | – | – | – | – | – |
| ਸਾਂ | – | – | – | ਸਾਂ | – | ਸਾਂ | – | ਸਾਂ | ਰੇਂ | ਗਾਂ | ਰੇਂ | ਸਾਂ | ਨੀ | ਧ | ਪ |
| ਨਾ | – | – | – | ਨ | – | ਕ | – | ਦੀ | – | – | – | ਨ | – | – | – |
| ਪ | ਪ | – | ਪ | ਮ | ਗ | ਸਾ | ਰੇ | ਗ | – | ਸਾ | – | ਮ | ਗ | ਰੇ | ਸਾ |
| ਸ | ਰ | – | ਣਿ | ਆ | ਏ | ਗ | ਲਿ | ਲਾ | – | ਏ | – | ਬਾ | – | – | – |
| ਰੇ | ਮ | ਪ | – | – | – | ਪ | – | ਧ | – | ਧ | ਨੀ | ਪ | – | – | – |
| – | – | ਪਾ | – | – | – | ਰਿ | – | ਗੋ | – | ਵਿੰ | – | ਦ | – | – | – |

*ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ ॥
ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥੧॥ (੧੭੦)

*ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸ਼ਨੁ ਪਾਇਆ॥
ਭਗਤਿ ਵਛਲੁ ਹੋਇ ਭੇਟਿਆ ਮਾਣੁ ਨਿਮਾਣੇ ਆਪੁ ਦਿਵਾਇਆ॥ ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸੁ ਅਗਾਸਿ ਚੜ੍ਹਾਇਆ॥
ਚੰਦ ਸੂਰਜ ਤੇਤਿਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ॥ ਵੇਦ ਪੁਰਾਣ ਵਖਾਣਦੇ ਪਰਗਟੁ ਕਰਿ ਪਰਤਾਪੁ ਜਣਾਇਆ॥
ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਆਇਆ॥ ਗੁਰਮੁਖਿ ਸੁਖ ਫਲ ਅਲਖ ਲਖਾਇਆ ॥੨੧॥੪॥ (ਭਾਈ ਗੁਰਦਾਸ ਜੀ)

## ਆਸਾ ਮਹਲਾ ੫ ॥

ਕੋਊ ਬਿਖਮ ਗਾਰ ਤੋਰੈ ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥੧॥ ਰਹਾਉ ॥

ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥੧॥

ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥

ਅਨਦਿਨੋ ਪ੍ਰਭ ਧਿਆਵਉ ॥

ਭ੍ਰਮ ਭੀਤਿ ਜੀਤਿ ਮਿਟਾਵਉ ॥

ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥

ਸ੍ਰੀ.ਗੁ.ਗ੍ਰੰ.ਸਾ. ੪੦੮

***ਪਦਅਰਥ***

**ਕੋਊ**-ਕੋਈ ਵਿਰਲਾ ।**ਬਿਖਮ**-ਔਖਾ ।**ਗਾਰ**-ਗੜ੍ਹ, ਕਿਲ੍ਹਾ ।**ਤੋਰੈ**-ਤੋੜਦਾ ਹੈ, ਸਰ ਕਰਦਾ ਹੈ ।**ਪਿਆਸ**-ਮਾਇਆ ਦੀ ਤ੍ਰਿਸ਼ਨਾ ।**ਧੋਹ**-ਠੱਗੀ ।**ਭਰਮ**-ਭਟਕਣਾ ।**ਤੇ**-ਤੋਂ ।**ਹੋਰੈ**-(ਆਪਣੇ ਮਨ ਨੂੰ) ਰੋਕਦਾ ਹੈ ।੧।**ਰਹਾਉ**।

**ਬਿਆਧਿ**-ਬੀਮਾਰੀਆਂ, ਰੋਗ ।**ਛੋਰੈ**-ਛੱਡਦਾ ਹੈ ।੧।

**ਸੰਗਿ**-ਸੰਗਤਿ ਵਿਚ ।**ਰੰਗਿ**-ਪਿਆਰ ਵਿਚ ।**ਗਾਵਉ**-ਮੈਂ ਗਾਂਦਾ ਹਾਂ, ਗਾਵਉਂ ।**ਅਨਦਿਨੋ**-ਹਰ ਰੋਂ ।**ਧਿਆਵਉ**-ਮੈਂ ਸਿਮਰਦਾ ਹਾਂ ।

**ਭ੍ਰਮ**-ਭਟਕਣਾ ।**ਭੀਤਿ**-ਕੰਧ ।**ਜੀਤਿ**-ਜਿੱਤ ਕੇ ।**ਨਿਧਿ**-ਖ਼ਾਂਨਾ ।**ਮੋਰੈ**- ਮੇਰੇ ਹਿਰਦੇ ਵਿਚ ।**੨**।**੩**।**੧੫੪**।

| ਸਥਾਈ | | | | | ਆਸਾ | | | | | | ਇਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| | | | | | | | | | | ਧਨ਼ੀ | ਪਧ |
| | | | | | | | | | | **ਕੋ-** | **ਊ-** |
| ਸਾਂ | ਨੀ | ਧ | ਪ | ਮ | ਗ | ਸਾ | ਰੇ | ਗ | ਸਾ | - | - |
| **ਬਿ** | **ਖ** | **ਮ** | **ਗਾ** | - | **ਰ** | **ਤੋ** | - | **ਰੈ** | - | - | - |
| ਮ | ਮ | ਮ | ਮ | - | ਮ | ਪ | ਧ | ਪਧ | ਸਾਂ | - | ਸਾਂ |
| **ਆ** | **ਸ** | **ਪਿ** | **ਆ** | - | **ਸ** | **ਧੋ** | - | **ਹ** | **ਮੋ** | - | **ਹ** |
| ਪਧ | ਸਾਂਰੇਂ | ਗਂਰੇਂ | ਸਾਂ | ਨੀ | ਧ | ਸਾਂਨੀ | ਧਪ | ਮਗ | ਰੇਸਾ | | |
| **ਭਰ** | **ਮ-** | -- | **ਹੀ** | - | **ਤੇ** | **ਹੋ-** | -- | **ਰੈ-** | -- | | |

---

***ਅਬ ਮੇਰੋ ਪੰਚਾ ਤੇ ਸੰਗੁ ਤੂਟਾ** ॥ ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥੧॥ ਰਹਾਉ ॥

ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ ॥ **ਬਿਖਮ ਗਾਰੁ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ** ॥੧॥

ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ ॥ ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ ॥ (੧੨੧੦)

*ਗੁਨ ਲਾਲ ਗਾਵਉ ਗੁਰ ਦੇਖੇ॥ ਪੰਚਾ ਤੇ ਏਕੁ ਛੂਟਾ ਜਉ ਸਾਧਸੰਗਿ ਪਗ ਰਉ॥੧॥ ਰਹਾਉ॥ ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ॥

ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧਸੰਗਿ ਸੋਹਾ॥੧॥ਪਾਇਓ ਹੈ ਗੁਣ ਨਿਧਾਨੁ ਸਗਲ ਆਸ ਪੂਰੀ॥**ਨਾਨਕ ਮਨਿ ਅਨੰਦ ਭਏ ਗੁਰਿ ਬਿਖਮ ਗਾਰ੍ਹ ਤੋਰੀ**॥(੧੨੩੦)

*ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥ ਕਹੁ ਨਾਨਕ ਗੁਰਿ **ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ** ॥ (੫੧)

*ਸਬਦੇ ਹਉਮੈ ਮਾਰੀਐ **ਮਾਇਆ ਕਾ ਭ੍ਰਮੁ** ਜਾਇ ॥ ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥੭॥ (੬੭)

*ਗੁਰਿ ਪੂਰੈ ਹਰਿ ਨਾਮੁ ਦਿੜਾਇਆ **ਤਿਨਿ ਵਿਚਹੁ ਭਰਮੁ ਚੁਕਾਇਆ** ॥ ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥ (੮੬)

| ਅੰਤਰਾ 1 | | | ਆਸਾ | | | ਰੂਪਕ |
| --- | --- | --- | --- | --- | --- | --- |
| × | | | 1 | | 2 | |
| ਪ | - | ਪ | ਧ | ਨੀ | ਪ | ਧ |
| **ਕਾ** | - | **ਮ** | **ਕ੍ਰੋ** | - | **ਧ** | - |
| ਸਾਂ | - | - | ਸਾਂਰੇਂ | ਗਂਰੇਂ | ਸਾਂਨੀ | ਧਪ |
| **ਲੋ** | - | - | **ਭ-** | -- | -- | -- |
| ਸਾਂ | ਸਾਂ | ਮਾਂ | ਨੀ | ਧ | ਪ | ਪ |
| **ਮਾ** | - | **ਨ** | **ਇ** | **ਹ** | - | **ਬਿ** |
| ਧਨੀ | ਪ | ਧ | ਸਾਂ | - | ਸਾਂ | - |
| **ਆ-** | - | **ਧਿ** | **ਛੋ** | - | **ਰੈ** | - |

---

*ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥ ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥
ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥ **ਕਾਮੁ ਕਰੋਧੁ ਕਪਟੁ ਬਿਖਿਆ ਤਜਿ** ਸਚੁ ਨਾਮੁ ਉਰਿ ਧਾਰੇ ॥
ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥ ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥ (੪੩੭)

*ਕੇਵਡੁ ਸਤੁ ਸੰਤੋਖੁ ਹੈ ਦਯਾ ਧਰਮੁ ਤੇ ਅਰਥੁ ਵੀਚਾਰਾ॥ **ਕੇਵਡੁ ਕਾਮੁ ਕਰੋਧੁ ਹੈ ਕੇਵਡੁ ਲੋਭੁ ਮੋਹੁ ਅਹੰਕਾਰਾ॥** **(ਭਾਈ ਗੁਰਦਾਸ)**
ਕੇਵਡੁ ਦ੍ਰਿਸਟਿ ਵਖਾਣੀਐ ਕੇਵਡੁ ਰੂਪੁ ਰੰਗੁ ਪਰਕਾਰਾ॥ ਕੇਵਡੁ ਸੁਰਤਿ ਸਲਾਹੀਐ ਕੇਵਡੁ ਸਬਦੁ ਵਿਥਾਰੁ ਪਸਾਰਾ॥
ਕੇਵਡੁ ਵਾਸੁ ਨਿਵਾਸੁ ਹੈ ਕੇਵਡੁ ਗੰਧ ਸੁਗੰਧਿ ਅਚਾਰਾ॥ ਕੇਵਡੁ ਰਸ ਕਸ ਆਖੀਅਨਿ ਕੇਵਡੁ ਸਾਦ ਨਾਦ ਓਅੰਕਾਰਾ॥ ਅੰਤੁ ਬਿਅੰਤੁ ਨ ਪਾਰਾਵਾਰਾ ॥੩॥

***ਕਾਮੁ ਕ੍ਰੋਧੁ ਅਹੰਕਾਰ ਸਾਧਿ ਲੋਭ ਮੋਹ ਦੀ ਜੋਹ ਮਿਟਾਈ॥** ਸਤੁ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸੁਗਰਥੁ ਸਮਾਈ॥
ਪੰਜੇ ਤਤ ਉਲੰਘਿਆ ਪੰਜਿ ਸਬਦ ਵਜੀ ਵਾਧਾਈ॥ਪੰਜੇ ਮੁਦ੍ਰਾ ਵਸਿ ਕਰਿ ਪੰਚਾਇਣੁ ਹੁਇ ਦੇਸ ਦੁਹਾਈ॥
ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ॥ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦਿ ਲਿਵ ਲਾਈ॥
ਸਾਧਸੰਗਤਿ ਸੋਹਨਿ ਗੁਰ ਭਾਈ ॥ **(ਭਾਈ ਗੁਰਦਾਸ)**

***ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ ॥** **(ਸ੍ਰੀ ਦਸਮ ਗ੍ਰੰਥ)**

| ਅੰਤਰਾ 2 | | | | | ਆਸਾ | | | | ਝਪਤਾਲ |
|---|---|---|---|---|---|---|---|---|---|
| × | | 2 | | | 0 | | 3 | | |
| ਸਾਂ | ਸਾਂ | ਨੀ | ਧ | ਪ | ਸਾਂਰੇਂ | ਗਂਰੇਂ | ਸਾਂ | - | ਸਾਂ |
| ਸੰ | ਤ | ਸੰ | - | ਗਿ | ਨਾ- | ਮ- | ਰੰ | - | ਗਿ |
| ਸਾਂ | ਸਾਂ | ਨੀ | ਧ | ਪ | ਮਗ | ਰੇਸਾ | ਸਾਰੇ | ਮ | ਪ |
| ਗੁ | ਨ | ਗੋ | ਵਿੰ | ਦ | ਗਾ | -- | -- | ਵਉ | - |

| ਅੰਤਰਾ 2.1 | | | | | | | ਆਸਾ | | | | | | ਦੀਪਚੰਦੀ |
|---|---|---|---|---|---|---|---|---|---|---|---|---|---|
| × | | | 2 | | | | 0 | | | 3 | | | |
| ਸਾ | ਰੇ | ਗ | ਸਾ | - | - | - | ਰੇ | ਮ | ਮ | ਪ | - | ਪ | - |
| ਅ | ਨਿ | ਦਿ | ਨੋ | - | - | - | ਪ੍ਰ | ਭ | ਧਿ | ਆ | - | ਵਉ | - |
| ਧਨੀ | ਪ | ਧ | ਸਾਂ | - | ਸਾਂ | - | ਸਾਂ | ਰੇਂ | ਗਂ | ਸਾਂ | ਨੀ | ਧ | ਪ |
| ਝੂ- | ਮ | - | ਭੀ | - | ਤਿ | - | ਜੀ | ਤਿ | ਮਿ | ਟਾ | - | ਵਉ | - |
| ਸਾਂ | ਸਾਂ | ਸਾਂ | ਸਾਂਰੇਂ | ਗਂਰੇਂ | ਸਾਂਨੀ | ਧਪ | ਪ | ਧ | ਪ | ਧ | ਸਾਂ | - | - |
| ਨਿ | - | ਧਿ | ਨਾ- | -- | ਮੁ- | -- | ਨਾ | ਨ | ਕ | ਮੋ | ਰੈ | - | - |
| ਪ | ਧ | ਪ | ਧ | ਸਾਂ | - | - | ਪ | ਧ | ਪ | ਧ | ਸਾਂ | ਧਨੀ | ਪਧ |
| ਨਾ | ਨ | ਕ | ਮੋ | ਰੈ | - | - | ਨਾ | ਨ | ਕ | ਮੋ | ਰੈ | ਕੋ- | ਊ- |

*ਰਾਮ ਰਾਮਾ ਰਾਮਾ ਗੁਨ ਗਾਵਉ ॥ **ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ** ॥੧॥ (੩੮੭)

*ਐਸੀ ਮਾਂਗੁ ਗੋਬਿਦ ਤੇ ॥ **ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ** ॥੧॥ ਰਹਾਉ ॥ (੧੨੯੮)

*ਭਾਈ ਰੇ ਇਕ ਮਨਿ ਨਾਮੁ ਧਿਆਇ ॥ ਸੰਤਾ ਸੰਗਤਿ ਮਿਲਿ ਰਹੈ **ਜਪਿ ਰਾਮ ਨਾਮੁ ਸੁਖੁ ਪਾਇ** ॥੧॥ ਰਹਾਉ ॥ (੩੧)

*ਸੰਤਸੰਗਤਿ ਮੇਲਾਪੁ ਕਰਿ **ਹਰਿ ਨਾਮੁ ਮਿਲੈ ਪਤਿ ਸਾਖੁ** ॥ ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ ॥ (੯੯੭)

**ਆਸਾ ਮਹਲਾ ੫ ॥**

ਕਾਮੁ ਕ੍ਰੋਧੁ ਲੋਭੁ ਤਿਆਗੁ ॥ਮਨਿ ਸਿਮਰਿ ਗੋਬਿੰਦ ਨਾਮ ॥

ਹਰਿ ਭਜਨ ਸਫਲ ਕਾਮ ॥ ੧॥ ਰਹਾਉ ॥

ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥

ਮਨ ਸੰਤਨਾ ਕੈ ਚਰਨਿ ਲਾਗੁ ॥੧॥

ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ ॥

ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥

ਸ੍ਰੀ.ਗੁ.ਗ੍ਰ.ਸਾ. ੪੦੮

***ਪਦਅਰਥ***

**ਤਿਆਗੁ**-ਛੱਡ ਦੇ ।**ਮਨਿ**-ਮਨ ਵਿਚ ।**ਕਾਮ**-(ਸਾਰੇ) ਕੰਮ ।੧।ਰਹਾਉ।

**ਤਜਿ**-ਤਿਆਗ ਦੇ ।**ਮਿਥਿਆ**-ਝੂਠ ।**ਮਨ**-ਹੇ ਮਨ!

**ਕੈ ਚਰਨਿ**-ਦੇ ਚਰਨ ਵਿਚ ।੧।

**ਗੋਪਾਲ**-ਸ੍ਰਿਸ਼ਟੀ ਦਾ ਪਾਲਕ ।**ਪਤਿਤ**-ਵਿਕਾਰਾਂ ਵਿਚ ਡਿੱਗੇ ਹੋਏ ।**ਪਾਵਨ**-ਪਵਿਤ੍ਰ (ਕਰਨ ਵਾਲਾ) ।**ਜਾਗੁ**-(ਵਿਕਾਰਾਂ ਵਲੋਂ) ਸੁਚੇਤ ਰਹੁ ।

**ਭਾਗੁ**-ਕਿਸਮਤ ।੨।੪।੧੫੫।

| ਸਥਾਈ | | | | | | | ਆਸਾ | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | | | | | | | | | | | | - | ਧਨੀ | ਪ | ਧ |
| | | | | | | | | | | | | - | ਕਾ- | - | ਮੁ |
| ਸਾਂ | - | - | ਸਾਂ | ਪਧ | ਸਾਂਰੇਂ | ਗਂ | ਸਾਂ | ਸਾਂਰੇਂ | ਸਾਂਨੀ | ਧਪ | ਮਪ | ਪ | - | ਮ | ਮ |
| ਕ੍ਰੋ | - | - | ਧੁ | ਲੋ- | -- | - | ਭੁ | ਤਿਆ | -- | -- | -- | ਗੁ | - | ਮ | ਨਿ |
| ਪ | ਪ | ਪ | ਪ | ਪ | ਪਮ | ਮਗ | ਰੇਗ | ਸਾਰੇ | ਗਰੇ | ਗ | ਸਾ | - | - | ਸਾ | ਮ |
| ਸਿ | ਮ | ਰਿ | ਗੋ | ਬਿੰ | -- | -- | ਦ- | ਨਾ- | -- | - | ਮ | - | - | ਹ | ਰਿ |
| ਪ | ਪ | ਧ | ਨੀ | ਪਧ | ਪਮ | ਗਰੇ | ਸਾਰੇ | ਗ | - | ਸਾ | - | - | | | |
| ਭ | ਜ | ਨ | - | ਸ- | ਫ- | ਲ | -- | ਕਾ | - | ਮ | - | - | | | |

---

***ਬਿਖਿਆ ਲੋਭਿ ਲੁਭਾਏ** ਭਰਮਿ ਭੁਲਾਏ ਓਹੁ ਕਿਉ ਕਰਿ ਸੁਖੁ ਪਾਏ ॥ (੭੪੬)

***ਕਾਮ ਕ੍ਰੋਧਿ ਲੋਭਿ ਮੋਹਿ ਬਾਧਾ** ॥ ਮਹਾ ਗਰਤ ਮਹਿ ਨਿਘਰਤ ਜਾਤਾ ॥੪॥ (੭੪੧)

***ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ** ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥ ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥
ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥ ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥ (੮੦੪)

*ਮਨ ਪਿਆਰਿਆ ਜੀਉ ਮਿਤ੍ਰਾ **ਗੋਬਿੰਦ ਨਾਮੁ ਸਮਾਲੇ** ॥ ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥ (੭੯)

***ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ** ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ ॥ (੨੪੦)

***ਨਾਮੁ ਜਪਤ ਗੋਬਿੰਦ ਨਹ ਅਲਸਾਈਐ** ॥ ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ ॥ (੪੫੬)

*ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ **ਦਾਸ ਅਪੁਨੇ ਕਉ ਨਾਮੁ ਦੇਵਹੁ** ॥
ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ ॥ (੬੮੩)

ਅੰਤਰਾ 1 — ਆਸਾ — ਦੀਪਚੰਦੀ

| × | | | 2 | | | | 0 | | | 3 | | | |
|---|---|---|---|---|---|---|---|---|---|---|---|---|---|
| ਪ | ਪ | – | ਧ | – | ਪ | ਧ | ਸਾਂ | – | – | ਸਾਂ | – | – | ਸਾਂ |
| ਤ | ਜਿ | – | ਮਾ | – | – | ਨ | ਮੋ | – | – | ਹ | – | – | ਵਿ |
| ਰੇਂ | – | – | – | – | ਰੇਂ | ਸਾਂ | ਸਾਂ | ਰੇਂ | ਗਂ | ਸਾਂ | – | – | – |
| ਕਾ | – | – | – | – | ਰ | – | ਮਿ | ਥਿ | – | ਆ | – | – | – |
| ਨੀ | ਨੀ | – | ਧ | – | ਧ | – | ਪ | – | – | ਮ | – | – | – |
| ਜ | ਪਿ | – | ਰਾ | – | ਮ | – | ਰਾ | – | – | ਮ | – | – | – |
| ਮ | – | – | ਗ | – | ਸਾ | ਰੇ | ਗ | – | – | ਸਾ | – | – | – |
| ਰਾ | – | – | – | – | – | – | ਮ– | – | – | – | – | – | – |
| ਪ | ਪ | – | ਪਧ | ਸਾਂਰੇਂ | ਗਂ | ਰੇਂ | ਸਾਂ | – | – | ਸਾਂ | – | – | – |
| ਮ | ਨ | – | ਸੰ– | –– | – | ਤ | ਨਾ | – | – | ਕੈ | – | – | – |
| ਨੀ | – | – | ਧ | ਧ | ਪ | – | ਧ | – | – | ਪ | – | – | – |
| – | – | – | ਚ | ਰ | ਨਿ | – | ਲਾ | – | – | ਗੁ | – | – | – |

---

***ਤਜਿ ਮਾਨੁ ਅਭਿਮਾਨੁ** ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ॥ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥ (੧੪੧)

***ਤਜਿ ਮਾਨੁ ਮੋਹੁ ਬਿਕਾਰੁ** ਮਨ ਕਾ ਕਲਮਲਾ ਦੁਖ ਜਾਰੇ ॥ (੪੫੯)

*ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥ ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ॥੩॥ (੫੭੮)

*ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥ **ਤਜਿ ਮਾਨ ਮੋਹੁ ਵਿਕਾਰੁ ਦੂਜਾ** ਏਕ ਸਿਉ ਲਿਵ ਲਾਈਐ ॥ (੭੦੪)

*ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥ ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥
ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥੨॥ (੨੧)

| ਅੰਤਰਾ 2 | | | | | ਆਸਾ | | | | | | ਇਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਪ | ਪ | ਪ | ਧ | ਪ | ਧ | ਸਾਂ | ਸਾਂ | ਸਾਂ | ਸਾਂਰੇਂ | ਗਂ | ਸਾਂ |
| ਪ੍ਰ | ਭ | ਗੋ | ਪਾ | - | ਲ | ਦੀ | ਨ | ਦਇ | ਆ- | - | ਲ |
| ਸਾਂ | ਸਾਂ | ਸਾਂ | ਨੀ | ਧ | ਪ | ਧਨੀ | ਪ | ਧ | ਧਸਾਂ | - | ਸਾਂ |
| ਪ | ਤਿ | ਤ | ਪਾ | ਵ | ਨ | ਪਾ- | - | ਰ | ਬ੍ਰ- | - | ਹਮ |
| ਸਾਂ | ਸਾਂ | ਸਾਂ | ਸਾਂ | ਸਾਂਰੇਂ | ਗਂਰੇਂ | ਸਾਂ | ਪ | ਧ | ਸਾਂ | - | ਸਾਂ |
| ਹ | ਰਿ | ਚ | ਰ | ਣ- | -- | ਸਿ | ਮ | ਰਿ | ਜਾ | - | ਗੁ |
| ਰੇਂਸਾਂ | ਨੀਧ | ਸਾਂਰੇਂ | ਗਂ | ਸਾਂ | - | ਧਨੀ | ਪ | ਧ | ਸਾਂ | ਸਾਂਸਾਂ | ਰੇਂ |
| ਕ- | ਰਿ | ਭ- | ਗ | ਤਿ | - | ਨਾ- | ਨ | ਕ | ਪੂ | ਰਨ | ਭਾ |
| ਸਾਂ | - | - | - | ਧਨੀ | ਪ | ਧ | ਸਾਂ | ਸਾਂਸਾਂ | ਰੇਂ | ਸਾਂ | - |
| ਗੁ | - | - | - | ਨਾ- | ਨ | ਕ | ਪੂ | ਰਨ | ਭਾ | ਗੁ | - |
| - | - | ਧਨੀ | ਪ | ਧ | ਸਾਂ | ਸਾਂਸਾਂ | ਰੇਂ | ਗਂ | ਧਨੀ | ਪ | ਧ |
| - | - | ਨਾ- | ਨ | ਕ | ਪੂ | ਰਨ | ਭਾ | ਗੁ | ਕਾ- | - | ਮੁ |

*ਪਪਾ ਪਰਮਿਤਿ ਪਾਰੁ ਨ ਪਾਇਆ॥**ਪਤਿਤ ਪਾਵਨ ਅਗਮ ਹਰਿ ਰਾਇਆ**॥ਹੋਤ ਪੁਨੀਤ ਕੋਟ ਅਪਰਾਧੂ॥ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥
ਪਰਪਚ ਧ੍ਰੋਹ ਮੋਹ ਮਿਟਨਾਈ॥ਜਾ ਕਉ ਰਾਖਹੁ ਆਪਿ ਗੁਸਾਈ॥ਪਾਤਿਸਾਹੁ ਛਤ੍ਰ ਸਿਰ ਸੋਊ॥ਨਾਨਕ ਦੂਸਰ ਅਵਰੁ ਨ ਕੋਊ॥੩੭॥ (੨੫੮)

*ਸਤਿਗੁਰ ਤੇਰੀ ਆਸਾਇਆ ॥ **ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ** ਮੈ ਏਹਾ ਓਟਾਇਆ ॥੧॥ (੪੦੨)

*ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ **ਪਤਿਤ ਪਾਵਨ ਗੋਸਾਈ**॥ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ॥੩॥ (੬੭੩)

*ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥ ਹਰਿ **ਕੀਰਤਨੁ ਭਗਤ ਨਿਤ ਗਾਂਵਦੇ** ਹਰਿ ਨਾਮੁ ਸੁਖਦਾਈ ॥ (੩੧੬)

*ਭਗਤ ਤੇਰੈ ਮਨਿ ਭਾਵਦੇ **ਦਰਿ ਸੋਹਨਿ ਕੀਰਤਿ ਗਾਵਦੇ** ॥ ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ ॥ (੪੬੮)

## ਆਸਾ ਮਹਲਾ ੫ ॥

ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ ਰਹਾਉ ॥

ਖਿਨਹੂੰ ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ ॥

ਖਿਨਹੂੰ ਰਸ ਭੋਗਨ ਖਿਨਹੂੰ ਖਿਨਹੂ ਤਜਿ ਜਾਇਓ ॥੧॥

ਖਿਨਹੂੰ ਜੋਗ ਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥

ਖਿਨਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥

ਸ੍ਰੀ.ਗੁ.ਗ੍ਰ.ਸਾ. ੪੦੯

### ਪਦਅਰਥ

**ਹਰਖ**-ਖ਼ੁਸ਼ੀ ।**ਸੋਗ**-ਗ਼ਮ ।**ਬੈਰਾਗ**-ਉਪਰਾਮਤਾ ।**ਅਨੰਦੀ**-ਆਨੰਦ ਸਰੂਪ ਪਰਮਾਤਮਾ ਨੇ ।**ਖੇਲੁ**-ਜਗਤ ਤਮਾਸ਼ਾ ।**ਰੀ**-ਹੇ ਸਖੀ ।੧।**ਰਹਾਉ**।
**ਖਿਨ ਹੂੰ**-ਇਕ ਖਿਨ ਵਿਚ । **ਭੈ**- {'ਭਉ' ਤੋਂ ਬਹੁ-ਵਚਨ} ।**ਨਿਰਭੈ**-ਨਿਰਭੈਤਾ ।**ਉਠਿ ਧਾਇਓ**-ਉਠ ਦੌੜਦਾ ਹੈ ।**ਰਸ**-ਸੁਆਦਲੇ ਪਦਾਰਥ ।
**ਤਜਿ ਜਾਇਓ**-ਛੱਡ ਜਾਂਦਾ ਹੈ ।੧।
**ਤਾਪ**-ਧੂਣੀਆਂ ਆਦਿਕ ਤਪਾਣੀਆਂ ।**ਸਾਧੂ**-ਗੁਰੂ । **ਰੰਗੁ**-ਪ੍ਰੇਮ ।੨।੫।੧੫੬।

| ਸਥਾਈ | | | | | | | ਆਸਾ | | | | | | ਦੀਪਚੰਦੀ |
|---|---|---|---|---|---|---|---|---|---|---|---|---|---|
| × | | | 2 | | | | 0 | | | 3 | | | |
| | | | ਸਾ | ਰੇ | ਮ | ਮ | ਪ | ਪ | – | ਧ | ਨੀ | ਪ | ਧ |
| | | | ਹ | ਰ | ਖ | ਸੋ | – | ਗ | – | ਬੈ | – | – | – |
| ਸਾਂ | – | – | ਨੀ | ਧ | ਪਮ | ਗ | ਰੇ | ਸਾ | ਰੇ | ਗ | – | ਸਾ | – |
| ਰਾ | – | – | ਗ | – | ਅ | – | ਨੰ | – | – | ਦੀ | – | – | – |
| – | – | – | ਸਾ | ਰੇ | ਮ | ਮ. | ਪ | ਪ | – | ਧ | ਨੀ | ਪ | ਧ |
| – | – | – | ਹ | ਰ | ਖ | ਸੋ | – | ਗ | – | ਬੈ | – | – | – |
| ਪਧ | ਸਾਂਰੇਂ | ਗਂ | ਸਾਂ | ਨੀ | ਧ | ਪ | ਮਗ | ਸਾਰੇ | ਗਰੇ | ਗ | – | ਸਾ | – |
| ਰਾ– | –– | – | ਗ | – | ਅ | – | ਨੰ– | –– | – | ਦੀ | – | – | – |
| ਸਾ | ਰੇ | ਮ | ਪ | – | ਧਨੀ | ਪਧ | ਸਾਂ | – | – | ਪਧ | ਸਾਂਰੇਂ | ਗਂਰੇਂ | ਸਾਂ |
| ਖੇ | – | ਲੁ | ਰੀ | – | – | ਦਿ– | ਖਾ | – | – | ਇਓ | –– | –– | – |
| ਸਾਂ | ਰੇਂ | ਗਂ | ਸਾਂ | ਨੀ | ਧ | ਪ | ਧਪ | ਮਪ | ਧਪ | ਮਗ | ਰੇਗ | ਸਾ | – |
| ਖੇ | – | ਲੁ | ਰੀ | – | – | ਦਿ | ਖਾ | –– | –– | ਇਓ | –– | – | – |
| – | – | – | ਸਾ | ਰੇ | ਮ | ਮ | ਪ | ਪ | – | ਧ | ਨੀ | ਪ | ਧ |
| – | – | – | ਹ | ਰ | ਖ | ਸੋ | – | ਗ | – | ਬੈ | – | – | – |
| ਸਾਂ | – | – | ਸਾਂ | ਸਾਂ | ਸਾਂ | ਸਾਂ | ਪਧ | ਸਾਂਰੇਂ | ਗਂਰੇਂ | ਗਂ | – | ਸਾਂ | – |
| – | – | – | ਹ | ਰ | ਖ | ਸੋ | –– | ਗ– | –– | ਬੈ | – | – | – |

---

***ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥ ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥** (੧੪੨੭)

***ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥** (੬੮੫)

| ਅੰਤਰਾ 1 | | | | | ਆਸਾ | | | | | | ਇਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਧਪ | ਮਪ | ਧਨੀ | ਪਧ | ਸਾਂ | - | ਸਾਂਸਾਂ | ਧਸਾਂ | ਰੇਂਗਂ | ਸਾਂ | ਸਾਂ | ਸਾਂ |
| **ਖਿ-** | **ਨ** | **ਹੂੰ-** | **--** | **ਭੈ** | **-** | **ਨਿਰ** | **ਭੈ-** | **--** | **ਖਿ** | **ਨ** | **ਹੂੰ** |
| ਸਾਂਰੇਂ | ਗਂਰੇਂ | ਸਾਂ | - | ਸਾਂ | ਸਾਂ | ਸਾਂਨੀ | ਧਨੀ | ਪਧ | ਸਾਂ | - | - |
| **ਖਿ-** | **ਨ-** | **ਹੂੰ-** | **-** | **ਉ** | **ਠਿ** | **ਧਾ-** | **--** | **--** | **ਇਓ** | **-** | **-** |
| ਸਾਂਨੀ | ਧਪ | ਮ | - | ਪ | ਪ | ਮਗ | ਰੇਸਾ | ਰੇਗ | ਸਾ | ਸਾ | ਸਾ |
| **ਖਿ-** | **ਨ-** | **ਹੂੰ** | **-** | **ਰ** | **ਸ** | **ਭੋ-** | **ਗ-** | **ਨ-** | **ਖਿ** | **ਨ** | **ਹੂੰ** |
| ਸਾ | ਰੇ | ਮ | ਪ | ਧਨੀ | ਪਧ | ਸਾਂ | - | - | ਸਾਂ | - | - |
| **ਖਿ** | **ਨ** | **ਹੂ** | **-** | **ਤ-** | **ਜਿ-** | **ਜਾ** | **-** | **-** | **ਇਓ** | **-** | **-** |
| - | ਸਾ | ਰੇ | ਮ | ਮ | ਪ | ਪ | - | ਧ | ਨੀ | ਪ | ਧ |
| **-** | **ਹ** | **ਰ** | **ਖ** | **ਸੋ** | **-** | **ਗ** | **-** | **ਬੈ** | **-** | **-** | **-** |

---

*ਆਪਹਿ ਕਉਤਕ ਕਰੈ ਅਨਦ ਚੋਜ ॥ ਆਪਹਿ **ਰਸ ਭੋਗਨ** ਨਿਰਜੋਗ ॥ (੨੯੨)

*ਇਹ ਬਿਧਿ ਹੈ ਮਨੁ ਜੋਗਨੀ ॥ ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ **ਰਸ ਭੋਗਨੀ** ॥੧॥ ਰਹਾਉ ॥ (੮੯੨)

*ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥੪॥ (੧੦੧੯)

***ਖਿਨ ਮਹਿੰ ਢਾਹਿ ਉਸਾਰਦਾ ਤਿਸੁ ਭਾਉ ਨ ਬਿਆਪੈ॥ ਕਲੀ ਕਾਲ ਗੁਰੁ ਸੇਵੀਐ ਨਹੀਂ ਦੁਖ ਸੰਤਾਪੈ॥** **(ਭਾਈ ਗੁਰਦਾਸ)**

***ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ** ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥ (੪੯੬)

*ਕਰਨ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ ਸੋਈ ਹੋਗੁ ॥ **ਖਿਨ ਮਹਿ ਥਾਪਿ ਉਥਾਪਨਹਾਰਾ** ॥ ਅੰਤੁ ਨਹੀ ਕਿਛੁ ਪਾਰਾਵਾਰਾ ॥
ਹੁਕਮੇ ਧਾਰਿ ਅਧਰ ਰਹਾਵੈ॥ ਹੁਕਮੇ ਉਪਜੈ ਹੁਕਮਿ ਸਮਾਵੈ॥ ਹੁਕਮੇ ਊਚ ਨੀਚ ਬਿਉਹਾਰ॥ ਹੁਕਮੇ ਅਨਿਕ ਰੰਗ ਪਰਕਾਰ॥
ਕਰਿ ਕਰਿ ਦੇਖੈ ਅਪਨੀ ਵਡਿਆਈ॥ **ਨਾਨਕ ਸਭ ਮਹਿ ਰਹਿਆ ਸਮਾਈ** ॥੧॥ (੨੭੬)

| ਅੰਤਰਾ 2 | | | | ਆਸਾ | | | | | ਸੂਲਫਾਕ |
|---|---|---|---|---|---|---|---|---|---|
| × | | ੦ | | ੨ | | ੩ | | ੦ | |
| ਪ | ਪ | ਧ | – | ਸਾਂ | – | ਸਾਂ | – | – | – |
| ਖਿ | ਨ | ਹੂੰ | – | ਜੋ | – | ਗ | – | – | – |
| ਰੇਂ | –ਰੇਂ | ਰੇਂ | ਰੇਂ | ਸਾਂ | ਰੇਂ | ਗਂ | ਸਾਂ | ਨੀ | ਧ |
| ਤਾ | –ਪ | ਬ | ਹੁ | ਪੂ | – | ਜਾ | – | – | – |
| ਸਾਂ | ਸਾਂ | ਸਾਂ | – | ਸਾਂ | ਸਾਂ | – | – | – | – |
| ਖਿ | ਨ | ਹੂੰ | – | ਭ | ਰ | – | – | – | – |
| ਧ | ਨੀ | ਪ | ਧ | ਸਾਂ | – | – | – | – | – |
| ਮਾ | – | – | – | ਇਓ | – | – | – | – | – |
| ਪ | ਪ | ਧ | – | ਸਾਂ | ਸਾਂ | ਸਾਂ | – | – | – |
| ਖਿ | ਨ | ਹੂੰ | – | ਕਿ | ਰ | ਪਾ | – | – | – |
| ਰੇਂ | – | ਰੇਂ | – | ਸਾਂ | ਰੇਂ | ਗਂ | ਸਾਂ | ਨੀ | ਧ |
| ਸਾ | – | ਧੂ | – | ਸੰ | ਗ | – | – | – | – |
| ਸਾਂ | – | ਸਾਂ | ਸਾਂ | ਨੀ | ਧ | ਪ | – | ਮ | – |
| ਨਾ | – | ਨ | ਕ | ਹ | ਰਿ | ਰੰ | – | ਗੁ | – |
| ਗ | ਰੇ | ਸਾ | ਰੇ | ਗ | ਸਾ | – | – | – | ਸਾ |
| ਲਾ | – | – | – | ਇਓ | – | – | – | – | ਹ |
| ਰੇ | ਮ | ਮ | ਪ | ਪ | – | ਧ | ਨੀ | ਪ | ਧ |
| ਰ | ਖ | ਸੋ | – | ਗ | – | ਬੈ | – | – | – |

## ਧਨਾਸਰੀ

*ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥*

ਧਨਾਸਰੀ ਭਾਰਤੀ ਸੰਗੀਤ ਪਰੰਪਰਾ ਵਿਚ ਬਹੁਪ੍ਰਚੱਲਤ ਰਾਗ ਰਿਹਾ ਹੈ ਜਿਸਦਾ ਵਰਣਨ ਸੰਗੀਤ ਦੇ ਸਾਰੇ ਪ੍ਰਮੁੱਖ ਗ੍ਰੰਥਾਂ ਵਿਚ ਕੀਤਾ ਜਾਂਦਾ ਹੈ। ਭਾਰਤੀ ਸੰਗੀਤਕਾਰਾਂ ਵਿਚ ਧਨਾਸਰੀ ਰਾਗ ਦੇ ਤਿੰਨ ਸਰੂਪ, ਕਾਫੀ ਅੰਗ, ਭੈਰਵੀ ਅੰਗ ਅਤੇ ਆਸਾ-ਵਰੀ ਅੰਗ ਦੇ ਰੂਪ ਵਿਚ ਪਰਚਾਰ ਵਿਚ ਰਹੇ ਹਨ। ਸੰਤ ਸਰਵਣ ਸਿੰਘ ਗੰਧਰਵ ਅਨੁਸਾਰ, ਰਾਗ ਧਨਾਸਰੀ ਦੇ ਸਰੂਪ ਸਾਨੂੰ ਕਾਫੀ, ਭੈਰਵੀ, ਪੂਰਵੀ, ਤੋੜੀ, ਖ਼ਮਾਜ, ਭੈਰਉ, ਆਸਾਵਰੀ ਆਦਿਕ ਥਾਟਾਂ ਦੇ ਅੰਤਰਗਤ ਪ੍ਰਾਪਤ ਹੁੰਦੇ ਹਨ। ਭਾਰਤੀ ਸੰਗੀਤ ਦੇ ਅੰਤਰਗਤ ਧਨਾਸਰੀ ਤੋਂ ਭਾਵ ਪੂਰੀਆ-ਧਨਾਸਰੀ ਰਾਗ ਤੋਂ ਲਿਆ ਜਾਂਦਾ ਹੈ। ਪਰ ਸਿੱਖ ਕੀਰਤਨਕਾਰਾਂ ਵਿਚ ਕਾਫੀ ਥਾਟ ਦੀ ਧਨਾਸਰੀ ਬਹੁਪ੍ਰਚਲਿਤ ਹੈ। ਧਨਾਸਰੀ ਦੇ ਅਪ੍ਰਚਲਿਤ ਪ੍ਰਕਾਰਾਂ ਵਿਚੋਂ ਧਨਾਸਰੀ, ਮੁਲਤਾਨੀ ਧਨਾਸਰੀ, ਸਿੰਧੂ ਧਨਾਸਰੀ, ਇੰਦੂ ਧਨਾਸਰੀ ਵੀ ਹਨ।

ਧਨਾਸਰੀ ਗੁਰਮਤਿ ਸੰਗੀਤ ਪਰੰਪਰਾ ਦਾ ਮਹੱਤਵ ਪੂਰਨ ਰਾਗ ਹੈ। ਪਿਆਰਾ ਸਿੰਘ 'ਪਦਮ' ਅਨੁਸਾਰ, ਧਨਾਸਰੀ ਪੰਜਾਬ ਦੇ ਇਕ ਖਿੱਤੇ ਦਾ ਨਾਂ ਸੀ ਜਿਥੋਂ ਦੀ ਲੋਕ ਧੁਨ ਤੋਂ ਧਨਾਸਰੀ ਰਾਗ ਪ੍ਰਚਾਰ ਵਿਚ ਆਇਆ। ਉੱਤਰ ਭਾਰਤ ਦੀਆਂ ਲੋਕ ਧੁਨਾਂ ਅਤੇ ਵਿਸ਼ੇਸ਼ ਕਰਕੇ ਪੰਜਾਬ ਦੀ ਲੋਕ ਸੰਗੀਤ ਪਰੰਪਰਾ ਵਿਚ ਅਨੇਕਾਂ ਲੋਕ ਧੁਨਾਂ ਧਨਾਸਰੀ ਰਾਗ ਦੀਆਂ ਸੁਰਾਵਲੀਆਂ ਨਾਲ ਮੇਲ ਖਾਂਦੀਆਂ ਹਨ। ਭਾਈ ਸਾਹਿਬ ਭਾਈ ਡਾਕਟਰ ਵੀਰ ਸਿੰਘ ਅਨੁਸਾਰ, ਧਨਾਸਰੀ ਮਾਲਕੌਂਸ ਦੀ ਰਾਗਣੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਧਨਾਸਰੀ ਦੇ ਦੋ ਸਰੂਪਾਂ ਦਾ ਹਵਾਲਾ ਦਿੱਤਾ ਹੈ, ਪਹਿਲਾ ਜਿਸ ਵਿਚ ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ ਅਤੇ ਦੂਜਾ ਗੰਧਾਰ ਕੋਮਲ, ਬਾਕੀ ਸੁਰ ਸ਼ੁਧ ਵਾਲਾ। ਉਹਨਾਂ ਅਨੁਸਾਰ, ਇਹ ਕਾਫੀ ਥਾਟ ਦੀ ਸੰਪੂਰਣ ਰਾਗਿਣੀ ਹੈ. ਆਰੋਹੀ ਵਿੱਚ ਭੀਮਪਲਾਸੀ ਦਾ ਅੰਗ ਹੈ. ਅਵਰੋਹੀ ਵਿੱਚ ਪੂਰਵੀ ਅਤੇ ਮੁਲਤਾਨੀ ਦੀ ਰੰਗਤ ਹੈ. ਅਵਰੋਹੀ ਵਿਚ ਧੈਵਤ ਦੁਰਬਲ ਹੈ. ਪੰਚਮ ਗੰਧਾਰ ਦੀ ਸੰਗਤਿ ਹੈ. ਪੰਚਮ ਵਾਦੀ ਸੁਰ ਹੈ. ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ. ਸ਼ੜਜ ਗਾਂਧਾਰ ਪੰਚਮ ਨਿਸ਼ਾਦ ਸ਼ੁਧ ਰਿਸ਼ਭ ਧੈਵਤ ਕੋਮਲ, ਮੱਧਮ ਤੀਵ੍ਰ ਹੈ. ਕਈਆਂ ਨੇ ਰਿਸ਼ਭ, ਪੰਚਮ, ਧੈਵਤ ਸ਼ੁਧ ਅਤੇ ਗਾਂਧਾਰ, ਮੱਧਮ, ਨਿਸ਼ਾਦ ਕੋਮਲ ਮੰਨੇ ਹਨ. ਗੁਰੂ ਨਾਨਕ ਦੇਵ ਜੀ ਦੁਆਰਾ ਇਸ ਰਾਗ ਵਿਚ ਆਰਤੀ ਬਾਣੀ ਦਾ ਉਚਾਰਨ ਕੀਤਾ ਗਿਆ, ਜਿਸ ਨੂੰ ਵਰਤਮਾਨ ਸਮੇਂ ਵਿਸ਼ਵ ਧਰਮਾਂ ਵਿਚ ਵਿਸ਼ਵ ਗੀਤ ਵਜੋਂ ਮਾਣਤਾ ਦਿੱਤੀ ਜਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ

ਦਰਜ ਰਾਗ ਮਾਲਾ ਵਿਚ ਵੀ ਇਸ ਰਾਗ ਦਾ ਉਲੇਖ ਅੰਕਿਤ ਹੈ, '*ਧਨਾਸਰੀ ਏ ਪਾਚਉ ਗਾਈ*' ਪੰਨਾ ੬੬੦ ਤੋਂ ੬੯੫ ਤੱਕ ਬਾਣੀ ਦਰਜ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਵਿਧਾਨ ਵਿਚ ਧਨਾਸਰੀ ਨੂੰ ਦਸਵੇਂ ਸਥਾਨ 'ਤੇ ਰਖਿਆ ਗਿਆ ਹੈ।

ਇਸ ਰਾਗ ਦੇ ਅੰਤਰਗਤ ਗੁਰੂ ਅਰਜਨ ਦੇਵ ਜੀ ਦੀਆਂ ਨਿਮਨ ਲਿਖਤ ਦੋ ਪੜਤਾਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

**-ਧਨਾਸਰੀ ਮਹਲਾ 5 ਘਰੁ 9 ਪੜਤਾਲ॥**

ੴ ਸਤਿਗੁਰ ਪ੍ਰਸਾਦਿ॥

ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ॥...

ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ॥2॥1॥

**-ਧਨਾਸਰੀ ਮਹਲਾ 5॥**

ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ॥...

ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ॥2॥2॥

**ਥਾਟ** ਕਾਫੀ - ਰਾਗ ਧਨਾਸਰੀ (ਭੀਮ ਪਲਾਸੀ ਅੰਗ): ਕਾਫੀ ਥਾਟ ਦੇ ਪੰਜ ਪ੍ਰਮੁੱਖ ਰਾਗਾਂ ਵਿਚੋਂ ਧਨਾਸਰੀ ਇੱਕ ਹੈ। ਬਾਕੀ ਚਾਰ ਰਾਗ ਕਾਫੀ, ਸਾਰੰਗ, ਕਾਨ੍ਹੜਾ ਅਤੇ ਮਲ੍ਹਾਰ ਹਨ। ਇਸ ਰਾਗ ਵਿਚ ਰਿਸ਼ਭ, ਧੈਵਤ ਦਾ ਅਲਪਤਵ ਰਹਿੰਦਾ ਹੈ ਅਤੇ ਸ਼ੜਜ, ਪੰਚਮ ਤੇ ਨਿਆਸ ਕੀਤਾ ਜਾਂਦਾ ਹੈ। ਮਧਿਅਮ ਨਿਆਸ ਕਰਨ ਨਾਲ ਰਾਗ ਭੀਮ ਪਲਾਸੀ ਦੀ ਛਾਇਆ ਆ ਸਕਦੀ ਹੈ।ਭਾਵੇਂ ਇਸ ਦਾ ਚਲਨ ਭੀਮ ਪਲਾਸੀ ਵਾਂਗ ਨਿਸ਼ਾਦ ਤੋਂ ਕੀਤਾ ਜਾਂਦਾ ਹੈ ਪਰ ਪੰਚਮ 'ਤੇ ਨਿਆਸ ਅਤੇ ਵਾਦੀ-ਸੰਵਾਦੀ ਇਸ ਰਾਗ ਨੂੰ ਭੀਮਪਲਾਸੀ ਤੋਂ ਵੱਖ ਕਰਦੇ ਹਨ। ਵਰਤਮਾਨ ਗੁਰਮਤਿ ਸੰਗੀਤਾਚਾਰੀਆ ਇਸੇ ਸਰੂਪ ਨੂੰ ਮਾਨਤਾ ਦਿੰਦੇ ਹਨ।

ਸੰਤ ਸੁੱਚਾ ਸਿੰਘ ਜਵੱਦੀ ਕਲਾਂ ਵਾਲਿਆਂ ਦੀ ਸਰਪ੍ਰਸਤੀ ਵਿਚ ਗਠਿਤ ਰਾਗ ਨਿਰਣਾਇਕ ਕਮੇਟੀ ਨੇ ਵੀ ਇਸੇ ਹੀ ਸਰੂਪ ਨੂੰ ਮਾਨਤਾ ਦਿੱਤੀ ਹੈ।

**ਆਰੋਹ:** ਨ਼ੀ ਸਾ, ਗੁ ਮ ਪ, ਨ਼ੀ ਸਾਂ

**ਅਵਰੋਹ:** ਸਾਂ ਨ਼ੀ ਧ ਪ, ਮ ਗੁ ਰੇ ਸਾ

**ਮੁਖ ਅੰਗ/ਪਕੜ:** ਨ਼ੀ ਸਾ ਗੁਮ ਪ, ਗੁ ਰੇ ਸਾ

**ਵਾਦੀ-ਸੰਵਾਦੀ:** ਪੰਚਮ-ਸ਼ੜਜ

**ਵਰਜਿਤ ਸੁਰ:** ਰਿਸ਼ਭ ਅਤੇ ਧੈਵਤ

**ਸੁਰ:** ਗੰਧਾਰ ਅਤੇ ਨਿਸ਼ਾਦ ਕੋਮਲ ਬਾਕੀ ਸਾਰੇ ਸੁਰ ਸ਼ੁਧ

**ਜਾਤੀ:** ਔੜਵ-ਸੰਪੂਰਨ

**ਸਮਾ:** ਦਿਨ ਦਾ ਤੀਸਰਾ ਪਹਿਰ

**ਸੁਰ ਵਿਸਤਾਰ:**

1. ਨ਼ੀ ਸਾ, ਗੁ ਮ ਪ, ਪ ਗੁ ਰੇਸਾ
2. ਗੁ ਮ ਪ, ਧ ਪ, ਨ਼ੀ ਧ ਪ, ਗੁ ਮਪ, ਗੁ ਰੇ ਸਾ
3. ਗੁ ਮ ਪ, ਪ ਮਪ ਗੁ ਮ ਪ ਨ਼ੀ ਧ ਪ, ਗੁ ਮ ਪ ਨ਼ੀ ਸਾਂ
4. ਪ ਨ਼ੀ ਸਾਂ, ਗੁ ਮ ਪ ਨ਼ੀ ਸਾਂ, ਸਾਂ ਨ਼ੀ ਸਾਂ, ਨ਼ੀ ਧ ਪ, ਗੁ ਮ ਪਗੁ, ਰੇ ਸਾ, ਨ਼ੀ ਸਾ
5. ਗੁ ਮ ਪ ਗੁ, ਮ ਪ, ਨ਼ੀ ਧ ਪ, ਪ ਨ਼ੀ ਸਾਂ, ਨ਼ੀ ਸਾਂ ਗੁਂ, ਰੇਂ ਸਾਂ, ਗੁਂ ਮਂ ਪਂ ਗੁਂ, ਰੇਂ ਸਾਂ, ਨ਼ੀ ਸਾਂ, ਨ਼ੀ ਧ ਪ, ਮ ਪ ਗੁ, ਮ ਗੁ, ਰੇ ਸਾ

## ਧਨਾਸਰੀ ਮਹਲਾ ੫ ਘਰੁ ੯ ਪੜਤਾਲ

ੴ ਸਤਿਗੁਰ ਪ੍ਰਸਾਦਿ ॥

ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥

ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ **ਰਹਾਉ** ॥

ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥

ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥

ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥

ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥

ਸ੍ਰੀ.ਗੁ.ਗ੍ਰੰ.ਸਾ.੬੮੩

### ***ਪਦਅਰਥ***

**ਹਰਿ**-ਹੇ ਹਰੀ। **ਗੋਬਿੰਦ**-ਹੇ ਗੋਬਿੰਦ। **ਦੁਖ ਭੰਜਨਾ**-ਹੇ ਦੁੱਖਾਂ ਦੇ ਨਾਸ ਕਰਨ ਵਾਲੇ। **ਕਉ**-ਨੂੰ। **ਦ੍ਰਿਸਟਿ**-ਨਜਰ। **ਪ੍ਰਭ**-ਹੇ ਪ੍ਰਭੂ। **ਕਰਿ**-ਕਰ ਕੇ। **ਤਾਰਹੁ**-ਪਾਰ ਲੰਘਾ ਲੈ। **ਭੁਜਾ**-ਬਾਂਹ। **ਗਹਿ**-ਫੜ ਕੇ। **ਕੂਪ ਤੇ**-ਖੂਹ ਵਿਚੋਂ। **ਰਹਾਉ**।
**ਕਰਿ**-ਦੇ ਕਾਰਨ। **ਅੰਧ**-ਅੰਨੇ ਹੋਏ ਹੋਏ। **ਬੰਧ**-ਬੰਧਨਾ ਵਿਚ। **ਦੋਖਾ**-ਪਾਪ। **ਤਨਿ**-ਸਰੀਰ ਵਿਚ। **ਛਾਇ**-ਛਾਏ ਹੋਏ। **ਪੂਰੇ**-ਪੂਰੀ ਤਰ੍ਹਾਂ। **ਆਨ**-ਕੋਈ ਹੋਰ। **ਸਰਨਿ ਸੂਰੇ**-ਹੇ ਸ਼ਰਨ ਆਇਆਂ ਦੀ ਸਹਾਇਤਾ ਕਰ ਸਕਣ ਵਾਲੇ।੧।
**ਪਤਿਤ ਉਧਾਰਣਾ**-ਹੇ ਵਿਕਾਰੀਆਂ ਨੂੰ ਬਚਾਣ ਵਾਲੇ। **ਬੇਦ ਉਦਾਰ**-ਵੇਦਾਂ ਦਾ ਪਾਠ ਕਰਨ ਵਾਲਿਆਂ ਨੇ।**ਗੁਣਹ ਸਾਗਰਾ**-ਹੇ ਗੁਣਾਂ ਦੇ ਸਮੁੰਦਰ। **ਰਤਨਾਗਰਾ**-ਹੇ ਰਤਨਾਂ ਦੀ ਖਾਣ। **ਵਛਲੁ**-ਪਿਆਰ ਕਰਨ ਵਾਲਾ। **ਨਾਨਕ**-ਹੇ ਨਾਨਕ।੨।੧।੫੩।

| ਸਥਾਈ | | | | | | | | ਧਨਾਸਰੀ | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| | | | | | | ਗੁ | ਮ | ਪ | ਸਾਂ | ਨੀ | ਧ | ਪ | ਪ | ਧਪ | ਮਪ |
| | | | | | | ਹ | ਰਿ | ਚ | ਰ | ਨ | ਸ | ਰ | ਨ | ਗੋ- | -- |
| ਗੁ | ਗੁ | ਰੇ | ਸਾ | ਗੁ | ਮ | ਪ | - | ਗੁ | -ਗੁ | ਰੇ | ਸਾ | ਰੇ | - | ਸਾ | - |
| ਬਿੰ | ਦ | ਦੁ | ਖ | ਭੰ | ਜ | ਨਾ | - | ਦਾ | -ਸ | ਅ | ਪੁ | ਨੇ | - | ਕਉ | - |
| ਨੀਸ | ਗੁਮ | ਪ | ਪ | ਗੁਮ | ਪਨੀ | ਮ | ਪ | ਗੁਂ | -ਰੇਂ | ਸਾਂ | ਨੀ | ਸਾਂ | ਪ | ਨੀ | ਸਾਂ |
| ਨਾ- | -- | - | ਮੁ | ਦੇ- | -- | ਵ੍ਹੁ | - | ਦ੍ਰਿ | -ਸ | ਟਿ | ਪ੍ਰ | ਭ | ਧਾ | - | ਰਹੁ |
| ਪਨੀ | ਸਗੁਂ | ਰੇਂਸਂ | ਨੀਧ | ਪ | ਗੁ | ਮ | ਪ | ਗੁਗੁ | - | ਰੇ | ਸਾ | ਰੇ | - | ਸਾ | ਸਾ |
| ਕ੍ਰਿ- | ਪਾ- | -- | ਕ- | ਰਿ | ਤਾ | - | ਰਹੁ | ਭੁਜਾ | - | ਗ | ਹਿ | ਕੂ | - | ਪ | ਤੇ |
| ਗੁਮ | ਪਨੀ | ਧਪ | ਮਪ | ਸਂਨੀ | ਧਪ | ਗੁ | ਮ | ਪ | ਸਾਂ | ਨੀ | ਧ | ਪ | ਪ | ਧਪ | ਮਪ |
| ਕਾ- | -- | -- | ਢਿ- | ਲੇ- | ਵ੍ਹੁ | ਹ | ਰਿ | ਚ | ਰ | ਨ | ਸ | ਰ | ਨ | ਗੋ- | -- |
| ਗੁ | ਗੁ | ਰੇ | ਸਾ | ਗੁ | ਮ | ਪ | - | - | - | - | ਪ | ਗੁ | ਗੁ | ਰੇ | ਸਾ |
| ਬਿੰ | ਦ | ਦੁ | ਖ | ਭੰ | ਜ | ਨਾ | - | - | - | - | ਗੋ | ਬਿੰ | ਦ | ਦੁ | ਖ |
| ਗੁ | ਮ | ਪ | - | - | - | - | ਪ | ਗੁ | ਗੁ | ਰੇ | ਸਾ | ਗੁ | ਮ | ਪ | - |
| ਭੰ | ਜ | ਨਾ | - | - | - | - | ਗੋ | ਬਿੰ | ਦ | ਦੂ | ਖ | ਭੰ | ਜ | ਨਾ | - |

---

*ਮੇਰੇ ਮੀਤ ਗੁਰਦੇਵ **ਮੋ ਕਉ ਰਾਮ ਨਾਮੁ ਪਰਗਾਸਿ** ॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥ (੧੦)

*ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥ **ਜਨੁ ਨਾਨਕੁ ਜੀਵੈ ਨਾਮੁ ਲੈ** ਹਰਿ ਦੇਵਹੁ ਸਹਜਿ ਸੁਭਾਇ ॥੫॥ (੨੬)

*ਐਸੇ ਦੋਖ ਮੂੜ ਅੰਧ ਬਿਆਪੇ ॥ ਨਾਨਕ **ਕਾਢਿ ਲੇਹੁ ਪ੍ਰਭ ਆਪੇ** ॥੨॥ (੨੬੭)

*ਹਾਰਿ ਪਰਿਓ ਤੁਮ੍ਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ ॥ **ਕਾਢਿ ਲੇਹੁ ਨਾਨਕ ਅਪੁਨੇ ਕਉ** ਸੰਸਾਰ ਪਾਵਕ ਕੇ ਕੂਪ ॥੨॥੪॥੮॥ (੭੦੧)

| ਅੰਤਰਾ 1 | | | | | | | ਧਨਾਸਰੀ | | | | | | | ਪੰਚਮ-ਸਵਾਰੀ |
|---|---|---|---|---|---|---|---|---|---|---|---|---|---|---|
| × | | | 2 | | | | 3 | | | | 4 | | 5 | |
| ਸਾਂ | ਸਾਂ | ਸਾਂ | ਨੀ | ਧ | ਪ | ਪ | ਪਪ | ਮਪ | ਗੁ | ਮ | ਪ | - | ਨੀ | - |
| ਕਾ | ਮ | ਕ੍ਰੋ | - | ਧ | ਕ | ਰਿ | ਅੰ- | -- | ਧ | ਮਾ | ਇਆ | - | ਕੇ | - |
| ਸਾਂ | - | ਸਾਂ | ਸਾਂ | ਪਨੀ | ਸਾਂਗੁਂ | ਰੇਂ | ਸਾਂ | ਨੀ | ਨੀਧ | - | ਪ | ਗੁ | ਮ | ਪ |
| ਬੰ | - | ਧ | ਅ | ਨਿ- | ਕ- | ਦੋ | ਖਾ | ਤ | ਨਿ,ਛਾ | - | ਦਿ | ਪੂ | - | ਰੇ |

| ਅੰਤਰਾ 1.1 | | | | | | | ਧਨਾਸਰੀ | | | | | | ਫਰੋਦਸਤ |
|---|---|---|---|---|---|---|---|---|---|---|---|---|---|
| × | | 0 | | 2 | | 3 | | 4 | | | 5 | | |
| ਗੁਮ | ਪਨੀ | ਧ | ਪ | ਨੀਸਾਂ | ਨੀਸਾਂ | ਨੀਧ | ਪ | ਮਗੁ | ਮਪ | ਪ | ਪ | - | - |
| ਪ੍ਰ- | ਭ- | ਬਿ | ਨਾ | ਆ- | -- | ਨ- | ਨ | ਰਾ | ਖਨ | ਹਾ | ਰਾ | - | - |
| ਮ | ਪ | ਗੁ | ਮ | ਪ | ਨੀ | ਸਾਂ | ਪਨੀ | ਸਾਂਗੁਂ | ਰੇਂਸਾਂ | ਨੀ | ਧ | ਪ | - |
| ਨਾ | ਮੁ | ਸਿ | ਮ | ਰਾ | - | ਵਹੁ | ਸ- | ਰ- | ਨਿ- | ਸੂ | - | ਰੇ | - |
| ਗੁਮ | ਪ | ਨੀਧ | ਪ | ਗੁ | ਮ | ਪ | ਸਾਂ | ਨੀ | ਧ | ਪਪ | ਪ | ਪਧ | ਮਪ |
| ਹ- | ਰਿ | ਹ- | ਰਿ | ਹ | ਰਿ | ਚ | ਰ | ਨ | ਸ | ਰ | ਨ | ਗੋ- | -- |

---

*ਸਾਸਿ ਸਾਸਿ ਨਾਨਕੁ ਸਾਲਾਹੇ ॥ **ਸਿਮਰਤ ਨਾਮੁ ਕਾਟੇ ਸਭਿ ਫਾਹੇ** ॥ ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥ (੧੦੪)

***ਸਿਮਰਤ ਨਾਮੁ ਦੋਖ ਸਭਿ ਲਾਥੇ** ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥੨॥ (੧੦੭)

***ਆਠ ਪਹਰ ਸਿਮਰਹੁ ਪ੍ਰਭ ਨਾਮੁ** ॥ ਅਨਿਕ ਤੀਰਥ ਮਜਨੁ ਇਸਨਾਨੁ ॥ ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥੩॥ (੧੯੪)

*ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥ ਦੁਰਮਤਿ ਮਿਟੀ ਹਉਮੈ ਛੁਟੀ **ਸਿਮਰਤ ਹਰਿ ਕੋ ਨਾਮ** ॥ (੩੦੦)

*ਜਨ ਨਾਨਕ **ਅਨਦਿਨੁ ਨਾਮੁ ਧਿਆਇਆ** ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥ (੩੦੭)

| ਅੰਤਰਾ 2 | | | | | ਧਨਾਸਰੀ | | | | | | | ਜੈਤਾਲ |
|---|---|---|---|---|---|---|---|---|---|---|---|---|
| × | | | | | ੨ | | | | ੩ | | ੪ | |
| ਸਾਂਸਾਂ | ਸਾਂ | ਸਾਂ | ਨੀ਼ | ਧ | ਪ | ਪਧ | ਮਪ | ਗੁ | ਮ | ਪ | ਨੀ਼ | ਸਾਂ |
| ਪਤਿ | ਤ | ਉ | ਧਾ | ਰ | ਣਾ | ਜੀ– | ਅ– | ਜੈਂ | ਤ | ਤਾ | ਰ | ਣਾ |
| ਪਨੀ਼ | ਸਾਂ | ਗੁਂ | ਰੇਂ | ਸਾਂ | ਨੀ਼ਧ | ਪ | ਗੁ | – | ਮ | ਪਨੀ਼ | ਧ | ਪ |
| ਬੇ– | ਦ | ਉ | ਚਾ | ਰ | ਨ– | ਹੀ | ਅੰ | – | ਤੁ | ਪਾ– | – | ਇਓ |

| ਅੰਤਰਾ 2.1 | | | | | ਧਨਾਸਰੀ | | | | | | ਇਕਤਾਲ |
|---|---|---|---|---|---|---|---|---|---|---|---|
| × | | ੦ | | ੨ | | ੦ | | ੩ | | ੪ | |
| ਮ | ਪ | – | ਗੁ | – | ਮ | ਪ | – | ਨੀ਼ | ਸਾਂ | – | – |
| ਗੁ | ਣਹ | – | ਸੁ | – | ਖ | ਸਾ | – | ਗ | ਰਾ | – | – |
| ਪ | – | ਨੀ਼ | ਸਾਂ | ਗੁਂ | ਰੇਂਸਾਂ | ਨੀ਼ | – | ਧ | ਪ | – | – |
| ਬ੍ਰਹ | – | ਮ | ਰ | – | ਤ– | ਨਾ | – | ਗ | ਰਾ | – | – |
| ਮ | ਮ | ਪ | ਗੁ | – | ਮ | ਪ | ਨੀ਼ | ਧ | ਪ | – | – |
| ਭ | ਗ | – | ਤਿ | – | ਵ | ਛ | – | – | ਲੁ | – | – |
| ਪ | ਮ | ਪ | ਗੁ | – | ਮ | ਪ | – | ਨੀ਼ | ਸਾਂ | ਸਾਂ | ਸਾਂ |
| ਨਾ | – | – | ਨ | – | ਕ | ਗਾ | – | ਇਓ | – | ਹ | ਰਿ |
| ਪ | ਸਾਂ | – | ਨੀ਼ | – | ਧ | ਪ | – | ਪ | ਮ | – | ਪ |
| ਚ | ਰ | – | ਨ | – | ਸ | ਰ | – | ਨ | ਗੋ | – | ਬਿੰ |

# ਧਨਾਸਰੀ ਮਹਲਾ ੫ ॥

ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥

ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ ॥੧॥ **ਰਹਾਉ** ॥

ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥

ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥੧॥

ਸਰਣਿ ਸਮਰਥ ਅਕਥ ਅਗੋਚਰ ਪਤਿਤ ਉਧਾਰਣ ਨਾਮੁ ਤੇਰਾ ॥

ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥

ਸ੍ਰੀ.ਗੁ.ਗ੍ਰ.ਸਾ. ੬੩੮

## ਪਦਅਰਥ

**ਹਲਤਿ**-ਇਸ ਲੋਕ ਵਿਚ। **ਪਲਤਿ**-ਪਰਲੋਕ ਵਿਚ। **ਨਿਤ**-ਸਦਾ ਹੀ। **ਸਿਮਰਨੋ**-ਸਿਮਰਨੁ। **ਲੀਜੈ**-ਲੈਣਾ ਚਾਹੀਦਾ ਹੈ। **ਮਿਟਹਿ**-ਮਿਟ ਜਾਂਦੇ ਹਨ। **ਕਮਾਣੇ ਚਿਰਾਣੇ**-ਚਿਰ ਦੇ ਕਮਾਏ ਹੋਏ। **ਮਿਲਿ**-ਮਿਲ ਕੇ। **ਮੁਆ**-ਆਤਮਕ ਮੌਤੇ ਮਰਿਆ ਹੋਇਆ। **ਜੀਜੈ**-ਜੀਊ ਪੈਂਦਾ ਹੈ, ਆਤਮਕ ਜੀਵਨ ਹਾਸਲ ਕਰ ਲੈਂਦਾ ਹੈ।੧। **ਰਹਾਉ**।

**ਬਿਸਰੰਤ**-ਭੁਲਾ ਦੇਂਦੇ ਹਨ। **ਮਹਾ**-ਵੱਡਾ। **ਏਹੁ**-ਇਹ (ਬਚਨ)। **ਮਹਾਂਤ**-ਵੱਡੀ ਆਤਮਾ ਵਾਲੇ। **ਪਿਆਸ**-ਤਾਂਘ। **ਰਮਣ**-ਸਿਮਰਨ। **ਕੀਰਤਨ**-ਸਿਫਤਿ ਸਾਲਾਹ।

**ਭਾਗਵੰਤੁ**-ਕਿਸਮਤ ਵਾਲਾ ਮਨੁੱਖ। **ਲਹੈ**-ਪ੍ਰਾਪਤ ਕਰਦਾ ਹੈ।੧।

**ਸਰਣਿ ਸਮਰਥ**-ਹੇ ਸਰਨ ਆਏ ਦੀ ਸਹਾਇਤਾ ਕਰ ਸਕਣ ਵਾਲੇ। **ਅਕਥ**-ਹੇ ਐਸੇ ਪ੍ਰਭੂ ਜਿਸ ਦਾ ਸਰੂਪ ਬਿਆਨ ਨਹੀਂ ਹੋ ਸਕਦਾ। **ਅਗੋਚਰਾ**-ਹੇ ਅਗੋਚਰ।

ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਹੇ ਪ੍ਰਭੂ। **ਪਤਿਤ ਉਧਾਰਣ**-ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ। **ਅੰਤਰਜਾਮੀ**-ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ। **ਸਰਬਤ**-ਹਰ ਥਾਂ, ਸਭ ਥਾਂਈ।੨।੨।੫੪।

| ਸਥਾਈ | | | | | ਧਨਾਸਰੀ | | | | | | ਇਕਤਾਲ |
|---|---|---|---|---|---|---|---|---|---|---|---|
| × | | 0 | | 2 | | 0 | | 3 | | 4 | |
| ਗੁਮ | ਪਨੀ | ਧਪ | ਮਪ | -ਗੁ | ਮ | ਪ | ਗੁ | ਮ | ਗੁ | ਰੇ | ਸਾ |
| ਹ- | ਲ- | ਤਿ- | ਸੁ- | -ਖੁ | - | ਪ | ਲ | ਤਿ | ਸੁ | ਖੁ | - |
| ਨੀ | ਸਾ | ਨੀ | ਸਾ | ਗੁ | ਰੇ | ਸਾ | ਗੁ | ਮ | ਪ | - | - |
| ਨਿ | ਤ | - | ਸੁ | ਖੁ | - | ਸਿ | ਮ | ਰ | ਨੋ | - | - |
| ਗੁ | ਮ | ਪ | ਨੀ | ਧ | ਪ | ਸਾਂ | ਨੀ | ਧ | ਪ | ਮ | ਪ |
| ਨਾ | ਮੁ | ਗੋ | ਬਿੰ | ਦ | ਕਾ | ਸ | ਦਾ | - | ਲੀ | - | ਜੈ |
| ਪ | ਮ | ਪ | ਮ | ਗੁ | ਮ | ਪ | ਨੀ | ਨੀ | ਸਾਂ | - | ਸਾਂ |
| ਮਿ | ਟਹਿ | ਕ | ਮਾ | - | ਤੇ | ਪਾ | ਪ | ਚਿ | ਰਾ | - | ਤੇ |
| ਸਾਂ | ਨੀ | ਧ | ਪਪ | ਮ | ਪ | ਗੁ | ਰੇ | ਸਾ | ਨੀ | ਸਾ | - |
| ਸਾ | ਧ | ਸੰ | ਗਤਿ | ਮਿ | ਲਿ | ਮੁ | ਆ | - | ਜੀ | ਜੈ | - |

---

***ਹਲਤਿ ਪਲਤਿ ਸੁਖੁ ਪਾਇਦੇ** ਜਪਿ ਜਪਿ ਰਿਦੈ ਮੁਰਾਰਿ ॥ (੩੦)

***ਹਲਤਿ ਪਲਤਿ ਮੁਖ ਊਜਲੇ** ਸਾਚੇ ਕੇ ਗੁਣ ਸਾਰਿ ॥ (੪੬)

*ਜਨ ਨਾਨਕ ਨਾਮੁ ਧਿਆਇ ਤੂ **ਹਰਿ ਹਲਤਿ ਪਲਤਿ ਛੋਡਾਇਸੀ** ॥੧॥ (੩੧੦)

***ਹਲਤਿ ਪਲਤਿ ਰਾਮ ਨਾਮਿ ਸੁਹੇਲੇ** ਗੁਰਮੁਖਿ ਕਰਣੀ ਸਾਰੀ ॥ (੪੪੩)

***ਹਲਤਿ ਪਲਤਿ ਮੁਖ ਊਜਲ ਹੋਈ ਹੈ** ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ (੬੭੦)

***ਹਲਤਿ ਪਲਤਿ ਨਾਲਿ ਚਲਦਾ** ਹਰਿ ਅੰਤੇ ਲਏ ਛਡਾਇ ॥ (੯੯੬)

***ਹਲਤਿ ਪਲਤਿ ਮੁਖ ਊਜਲ ਭਇਆ** ॥੪॥੧॥ (੧੨੯੮)

*ਭਜੁ ਸਾਧਸੰਗਤਿ ਸਦਾ **ਨਾਨਕ ਮਿਟਹਿ ਦੋਖ ਕਮਾਤੇ** ॥੧॥ (੪੬੧)

***ਮਿਟਹਿ ਕਮਾਤੇ ਅਵਗੁਣ ਮੇਰੇ** ॥ (੧੦੮੦)

| ਅੰਤਰਾ 1 | | | | | | ਧਨਾਸਰੀ | | | | | | | | ਦੀਪਚੰਦੀ |
|---|---|---|---|---|---|---|---|---|---|---|---|---|---|---|
| × | | | 2 | | | | 0 | | | 3 | | | | |
| ਗੁ | - | ਮ | ਪ | - | ਨੀ | ਨੀ | ਸਾਂਸਾਂ | ਸਾਂ | ਸਾਂ | ਪਨੀ | ਸਾਂਗੁਂ | ਰੇਂਸਾਂ | ਨੀਸਾਂ | |
| ਰਾ | - | ਜ | ਜੋ | - | ਬ | ਨ | ਬਿਸ | ਰੰ | ਤ | ਹ- | -- | ਰਿ- | -- | |
| ਨੀ | - | - | ਧ | - | ਪ | - | ਮਪ | ਗੁ | ਮ | ਪ | - | ਪ | - | |
| ਮਾ | - | - | ਇਆ | - | - | - | ਮ- | ਹਾ | - | ਦੁ | - | ਖੁ | - | |
| ਗੁ | ਮ | ਪ | ਨੀ | ਗੁਂ | ਰੇਂ | ਸਾਂ | ਪਨੀ | ਸਾਂਗੁਂ | ਰੇਂਸਾਂ | ਰੇਂਸਾਂ | ਨੀਸਾਂ | ਨੀਧ | ਪ | |
| ਇ | ਹੁ | ਮ | ਹਾਂ | - | ਤ | ਕ | ਹੈ- | -- | -- | -- | -- | -- | - | |
| ਸਾਂ | ਸਾਂ | ਸਾਂ | ਨੀ | ਧ | ਪ | - | ਗੁਗੁ | ਗੁ | ਮਮ | ਗੁ | ਰੇ | ਸਾ | ਸਾ | |
| ਆ | ਸ | ਪਿ | ਆ | - | ਸ | - | ਰਮ | ਣ | ਹਰਿ | ਕੀ | ਰ | ਤ | ਨ | |
| ਗੁ | ਮ | ਪ | ਨੀ | ਨੀਸਾਂ | ਸਾਂ | ਸਾਂ | ਨੀਧ | ਪਪ | -ਪ | ਗੁਮ | ਪਗੁ | ਰੇਸਾ | - | |
| ਏ | ਹੁ | ਪ | ਦਾ | -- | ਰ | ਥ | ਭਾ- | ਗਵੰ | -ਤੁ | ਲ- | -- | ਹੈ- | - | |

---

*ਹਰਿ ਕੀਰਤਨੁ ਗਾਵਹੁ ਦਿਨੁ ਰਾਤੀ **ਸਫਲ ਏਹਾ ਹੈ ਕਾਰੀ ਜੀਉ** ॥ (੧੦੮)
***ਸਾਧਸੰਗਿ ਹਰਿ ਕੀਰਤਨੁ ਗਾਈਐ** ॥ (੧੭੯)
*ਸਾਧਸੰਗਿ ਮਿਲਿ ਹਰਿ ਗੁਣ ਗਾਏ **ਇਹੁ ਜਨਮੁ ਪਦਾਰਥੁ ਜੀਤਾ ਰੇ** ॥ (੪੦੪)
*ਗੁਰ ਪਰਸਾਦਿ ਪਦਾਰਥੁ ਪਾਇਆ **ਸਤਿਗੁਰ ਕਉ ਇਹੁ ਮਨੁ ਦੀਜੈ** ॥ (੧੩੨੫)
*ਜਨਮੁ ਪਦਾਰਥੁ ਸਫਲੁ ਹੋਇ **ਮਨ ਮਹਿ ਲਾਇਹੁ ਭਾਉ** ॥ (੯੬੩)
*ਤੂ ਭਾਰੋ ਸੁਆਮੀ ਮੋਰਾ ॥ **ਇਹੁ ਪੁੰਨੁ ਪਦਾਰਥੁ ਤੇਰਾ** ॥ ਜਨ ਨਾਨਕ ਏਕੁ ਧਿਆਇਆ ॥ **ਸਰਬ ਫਲਾ ਪੁੰਨੁ ਪਾਇਆ** ॥ (੬੨੫)

| ਅੰਤਰਾ 2 | | | | | | | ਧਨਾਸਰੀ | | | | | | | | ਤਿੰਨਤਾਲ |
|---|---|---|---|---|---|---|---|---|---|---|---|---|---|---|---|
| × | | | | 2 | | | | 0 | | | | 3 | | | |
| ਪ | ਪ | ਪ | ਪਪ | ਮ | ਪ | ਗੁ | ਮ | ਪ | - | ਨੀ | ਨੀ | ਸਾਂ | ਸਾਂ | ਸਾਂ | - |
| **ਸ** | **ਰ** | **ਣਿ** | **ਸਮ** | **ਰ** | - | **ਥ** | **ਅ** | **ਕ** | - | **ਥ** | **ਅ** | **ਗੋ** | **ਚ** | **ਰ** | - |
| ਪ | ਨੀ | ਸਾਂ | ਗੁਂ | ਰੇਂ | ਸਾਂ | ਨੀ | ਸਾਂ | ਪ | ਨੀ | ਸਾਂ | ਨੀ | ਧ | - | ਪ | - |
| **ਪ** | **ਤਿ** | **ਤ** | **ਉ** | **ਧਾ** | - | **ਰ** | **ਣ** | **ਨਾ** | - | - | **ਮੁ** | **ਤੇ** | - | **ਰਾ** | - |
| ਪ | ਗੁਂ | ਰੇਂ | ਸਾਂ | ਨੀ | ਧ | ਪ | ਮ | ਗੁ | ਮ | ਪ | ਨੀ | ਸਾਂ | ਨੀ | ਸਾਂ | - |
| **ਅੰ** | - | **ਤ** | **ਰ** | **ਜਾ** | - | **ਮੀ** | **ਨਾ** | **ਨ** | **ਕ** | **ਕੇ** | - | **ਸੁਆ** | - | **ਮੀ** | - |
| ਪਪ | ਨੀ | ਸਾਂ | ਗੁਂ | ਰੇਂ | ਸਾਂ | ਨੀ | ਸਾਂ | ਪ | ਨੀ | ਸਾਂ | ਨੀ | ਧ | - | ਪ | - |
| **ਸਰ** | **ਬ** | - | **ਤ** | **ਪੂ** | - | **ਰ** | **ਨ** | **ਠਾ** | - | **ਕੁ** | **ਰੁ** | **ਮੇ** | - | **ਰਾ** | - |

---

*ਨਹ ਦੂਰਿ ਸਦਾ ਹਦੂਰਿ ਠਾਕੁਰੁ **ਦਹ ਦਿਸ ਪੂਰਨੁ ਸਦ ਸਦਾ** ॥ (੪੫੭)

*ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ **ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ** ॥ (੧੨੩੦)

*ਸੀਤਲਾ ਹਰਿ ਨਾਮੁ ਤੇਰਾ ॥ **ਪੂਰਨੋ ਠਾਕੁਰ ਪ੍ਰਭੁ ਮੇਰਾ** ॥੨॥ (੧੩੦੧)

***ਪਤਿਤੁ ਉਧਾਰਣੁ ਰਾਮ ਨਾਮੁ** ਦੁਰਮਤਿ ਪਾਪ ਕਲੇਵਰੁ ਧੋਤਾ॥ **(ਭਾਈ ਗੁਰਦਾਸ)**

***ਕੋਟਿ ਪਤਿਤ ਉਧਾਰੇ ਖਿਨ ਮਹਿ** ਕਰਤੇ ਬਾਰ ਨ ਲਾਗੈ ਰੇ ॥ (੨੦੯)

***ਪ੍ਰਭ ਭਾਵੈ ਤਾ ਪਤਿਤ ਉਧਾਰੈ** ॥ (੨੭੭)

***ਪਤਿਤ ਉਧਾਰਨ ਭੈ ਹਰਨ** ਸੁਖ ਸਾਗਰ ਨਿਰੰਕਾਰ ॥ (੨੯੬)

*ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥ (੧੦੬)

## ਸੂਹੀ

ਸੂਹੀ ਦਾ ਉਲੇਖ ਭਾਰਤੀ ਸੰਗੀਤ ਗ੍ਰੰਥਾਂ ਵਿਚ ਨਹੀਂ ਮਿਲਦਾ। ਵਰਤਮਾਨ ਸਮੇ ਵੀ ਇਹ ਰਾਗ ਭਾਰਤੀ ਸੰਗੀਤ ਪਰੰਪਰਾ ਵਿਚ ਪ੍ਰਚਲਿਤ ਨਹੀਂ ਹੈ। ਭਾਰਤੀ ਸੰਗੀਤ ਵਿਚ ਕਾਨ੍ਹੜੇ ਦੇ ਪ੍ਰਕਾਰਾਂ ਵਿਚ ਰਾਗ ਸੂਹਾ ਪ੍ਰਸਿਧ ਹੈ ਪਰ ਉਸਦਾ ਨਾਦਾਤਮਕ ਸਰੂਪ ਇਸ ਰਾਗ ਨਾਲ ਨਹੀਂ ਮਿਲਦਾ। ਸੂਹਾ ਕਾਫੀ ਥਾਟ ਦਾ ਰਾਗ ਹੈ ਜਦਕਿ ਸੂਹੀ ਬਿਲਾਵਲ ਥਾਟ ਦਾ ਰਾਗ ਹੈ। ਭਾਰਤੀ ਸੰਗੀਤ ਵਿਚ ਮਧਕਾਲ ਤੋਂ ਪ੍ਰਚੱਲਤ ਰਾਗ ਸੂਹਾ ਨੂੰ ਕਾਨ੍ਹੜਾ, ਮਲਹਾਰ ਅਤੇ ਮੇਘ/ਸਾਰੰਗ ਦੇ ਸੁਮੇਲ ਤੋਂ ਉਪਜਿਆ ਰਾਗ ਮੰਨਿਆ ਜਾਂਦਾ ਹੈ।

ਰਾਗ ਸੂਹੀ ਦੇ ਰੂਪ ਵਿਚ ਸਿੱਖ ਗੁਰੂ ਸਾਹਿਬਾਂ ਦਾ ਭਾਰਤੀ ਸੰਗੀਤ ਦੀ ਰਾਗ ਪਰੰਪਰਾ ਨੂੰ ਪ੍ਰਫੁੱਲਤ ਕਰਨ ਵਿਚ ਵਿਸ਼ੇਸ਼ ਯੋਗਦਾਨ ਹੈ। ਗੁਰਮਤਿ ਸੰਗੀਤ ਪਰੰਪਰਾ ਵਿਚ ਸੂਹੀ ਨੂੰ ਬਿਲਾਵਲ ਥਾਟ ਦੇ ਅੰਤਰਗਤ ਰਖਿਆ ਜਾਂਦਾ ਹੈ। ਰਾਗਮਾਲਾ ਵਿਚ ਇਸ ਰਾਗ ਦਾ ਨਾ 'ਸੂਹਉ' (*ਊਚੈ ਸੁਰਿ ਸੂਹਉ ਪੁਨਿ ਕੀਨੀ*) ਦਰਜ ਹੈ। ਭਾਈ ਵੀਰ ਸਿੰਘ ਅਨੁਸਾਰ, ਮੇਘ ਰਾਗ ਦੀ ਰਾਗਨੀ ਸੂਹਬੀ ਹੈ। ਭੈਰਵ, ਸਿਰੀ, ਕਾਨ੍ਹੜਾ, ਸਾਰੰਗ ਦੇ ਮੇਲ ਤੋਂ ਸੂਹਬੀ ਹੁੰਦੀ ਹੈ, ਮੇਘ ਦੀ ਛਾਇਆ ਸਮੇਤ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, ਸੂਹੀ ਕਾਫੀ ਥਾਟ ਦੀ ਰਾਗਿਣੀ ਹੈ. ਇਸ ਵਿੱਚ ਧੈਵਤ ਵਰਜਿਤ ਹੈ. ਸੂਹੀ ਨੂੰ ਗਾਂਧਾਰ ਅਤੇ ਨਿਸ਼ਾਦ ਕੋਮਲ, ਬਾਕੀ ਸ਼ੁਧ ਸੁਰ ਹਨ. ਵਾਦੀ ਮੱਧਮ ਅਤੇ ਸ਼ੜਜ ਸੰਵਾਦੀ ਹੈ. ਗਾਉਣ ਦਾ ਵੇਲਾ ਦੋ ਘੜੀ ਦਿਨ ਚੜੇ ਹੈ।

ਅਨੰਦ ਕਾਰਜ ਵੇਲੇ ਗਾਇਨ ਕੀਤੇ ਜਾਣ ਵਾਲੀ ਗੁਰੂ ਰਾਮਦਾਸ ਜੀ ਦੁਆਰਾ ਉਚਾਰੀ ਬਾਣੀ 'ਲਾਵਾਂ' ਰਾਗ ਸੂਹੀ ਦੇ ਅਧੀਨ ਦਰਜ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਵਿਧਾਨ ਦੇ ਅੰਤਰਗਤ ਸੂਹੀ ਨੂੰ ਪੰਦਰ੍ਹਵੇਂ ਸਥਾਨ 'ਤੇ ਅੰਕਿਤ ਕੀਤਾ ਗਿਆ ਹੈ। ਇਸ ਰਾਗ ਦੀ ਬਾਣੀ ਪੰਨਾ ੭੨੮ ਤੋਂ ੭੯੪ ਤੱਕ ਪ੍ਰਾਪਤ ਹੁੰਦੀ ਹੈ। ਸੂਹੀ ਰਾਗ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਸ਼ੇਖ ਫਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਰਾਗ ਦੇ ਅੰਤਰਗਤ ਗੁਰੂ ਅਰਜਨ ਦੇਵ ਜੀ ਦੇ ਨਿਮਨ ਦਰਜ ਤਿੰਨ ਪੜਤਾਲ ਸ਼ਬਦ ਪ੍ਰਾਪਤ ਹੁੰਦੇ ਹਨ।

-**ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ॥** ੧ੴ ਸਤਿਗੁਰ ਪ੍ਰਸਾਦਿ॥
ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥ ...ਬਹੁਰਿ ਨ ਫਿਰੀਆ॥੨॥੧॥
-**ਸੂਹੀ ਮਹਲਾ ੫॥** ਰਾਸਿ ਮੰਡਲੁ ਕੀਨੋ ਆਖਾਰਾ॥ ...ਨਾਨਕ ਰੇਣ ਸੰਤ ਚਰਨਾਰਾ॥੨॥੨॥
-**ਸੂਹੀ ਮਹਲਾ ੫॥** ਤਉ ਮੈ ਆਇਆ ਸਰਨੀ ਆਇਆ॥ ...ਅਬ ਮੈ ਪੂਰਾ ਪਾਇਆ॥੪॥੩॥

